# ਦਰ ਦੀਵਾਰਾਂ ਤੇ ਸਿਆਸੀ ਦੰਦ-ਕਥਾ

ਮੂਲ ਪਾਠ ਅਤੇ ਰੰਗਮੰਚਕੀ ਵੇਰਵੇ



**ਰਵਿੰਦਰ ਰਵੀ**

## ਰਵਿੰਦਰ ਰਵੀ ਰਚਿਤ ਪੁਸਤਕਾਂ

**ਕਵਿਤਾ** : ਦਿਲ ਦਰਿਆ ਸਮੁੰਦਰੋਂ ਡੂੰਘੇ, ਬੁੱਕਲ ਦੇ ਵਿਚ ਚੋਰ, ਬਿੰਦੂ, ਮੌਨ ਹਾਦਸੇ, ਦਿਲ-ਟ੍ਰਾਂਸਪਲਾਟ ਤੋਂ ਬਾਅਦ, ਸ਼ਹਿਰ ਜੰਗਲੀ ਹੈ, ਮੇਰੇ ਮੌਸਮ ਦੀ ਵਾਰੀ, ਜਲ ਭਰਮ-ਜਲ, ਚਿੱਟੇ ਕਾਲੇ ਧੱਬੇ, ਸੀਮਾਂ ਆਕਾਸ਼, ਸ਼ੀਸ਼ੇ 'ਤੇ ਦਸਤਕ, ਆਪਣੇ ਖ਼ਿਲਾਫ਼, ਸੂਰਜ ਤੇਰਾ ਮੇਰਾ, ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਛਾਵਾਂ ਤੇ ਪਰਛਾਵੇਂ, ਬਾਜ਼ ਦੀ ਨਜ਼ਰ, ਨਵੀਂ ਸਦੀ ਦੀ ਨਵੀਂ ਨਸਲ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਫੇਸਬੁੱਕ ਕਵਿਤਾ

**ਸਮੁੱਚੀ ਕਵਿਤਾ** : ਅਕੱਥ-ਕਥਾ, ਸੈਂਚੀ ਪਹਿਲੀ, 1955-66 (ਭਾਰਤ), ਵਣ-ਵਾਣੀ, ਸੈਂਚੀ ਦੂਜੀ, 1967-74 (ਕੀਨੀਆ), ਪਿਆਸਾ ਬੱਦਲ, ਸੈਂਚੀ ਤੀਜੀ 1975-86 (ਕੈਨੇਡਾ), ਸ਼ਬਦ ਸਾਗਰ, ਸੈਂਚੀ ਚੌਥੀ, 1986-2003 (ਕੈਨੇਡਾ), ਪਿੰਡ ਬ੍ਰਹਮੰਡ, ਸੈਂਚੀ ਪੰਜਵੀਂ, 2003-2014 (ਕੈਨੇਡਾ)

**ਕਾਵਿ-ਨਾਟਕ** : ਬੀਮਾਰ ਸਦੀ, ਦਰ ਦੀਵਾਰਾਂ, ਅੱਧੀ ਰਾਤ ਦੁਪਹਿਰ, ਚੌਕ ਨਾਟਕ, ਰੂਹ ਪੰਜਾਬ ਦੀ, ਸਿਫ਼ਰ ਨਾਟਕ, ਤਿੰਨ ਨਾਟਕ ('ਮੱਕੜੀ ਨਾਟਕ', 'ਰੁਕੇ ਹੋਏ ਯਥਾਰਥ' ਤੇ 'ਪਛਾਣ ਨਾਟਕ'), ਮਨ ਦੇ ਹਾਣੀ, ਮਖੌਟੇ ਤੇ ਹਾਦਸੇ, ਚੱਕ੍ਰਵਿਊਹ ਤੇ ਪਿਰਾਮਿਡ, ਆਪੋ ਆਪਣੇ ਦਰਿਆ, ਹੋਂਦ ਨਿਹੋਂਦ, ਪਰਤੱਖ ਤੋਂ ਅਗਾਂਹ (ਦੋ ਕਾਵਿ ਨਾਟਕ : 'ਭਰਮ-ਜਲ' ਅਤੇ 'ਸਿਆਸੀ ਦੰਦ-ਕਥਾ')

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਮੇਰੇ ਕਾਵਿ-ਨਾਟਕ-1 (1974-1983), ਮੇਰੇ ਕਾਵਿ- ਨਾਟਕ-2 (1984-1987), ਮੇਰੇ ਕਾਵਿ-ਨਾਟਕ-3 (1990-2005), ਮੇਰੇ ਕਾਵਿ-ਨਾਟਕ-4 (2008-2010)

**ਟ੍ਰੈਲਜ਼ੀ ਨਾਟਕ** : ਸੂਰਜ ਨਾਟਕ (1974-1983)

**ਨਾਟਕ ਤੇ ਰੰਗਮੰਚ** : ਦੋ ਨਾਟਕ ਤੇ ਰੰਗਮੰਚ, ਦਰ ਦੀਵਾਰਾਂ ਤੇ ਸਿਆਸੀ ਦੰਦ-ਕਥਾ : ਮੂਲ-ਪਾਠ ਅਤੇ ਰੰਗਮੰਚਕੀ ਵੇਰਵੇ (2019)

**ਕਹਾਣੀ** : ਚਰਾਵੀ, ਜੁਰਮ ਦੇ ਪਾਤਰ, ਸ਼ਹਿਰ ਵਿਚ ਜੰਗਲ, ਕੋਨ ਪ੍ਰਤੀਕੋਨ, ਮੈਲੀ ਪੁਸਤਕ, ਜਿੱਥੇ ਦੀਵਾਰਾਂ ਨਹੀਂ, ਕੰਪਿਊਟਰ ਕਲਚਰ, ਆਪਣੇ ਆਪਣੇ ਟਾਪੂ, ਗੋਰੀਆਂ ਸ਼ਹੀਦੀਆਂ

**ਸਮੁੱਚੀ ਕਹਾਣੀ** : ਅਘਰਵਾਸੀ (1955-1984), ਮੇਰੀ ਕਹਾਣੀ (1955-2005), ਮੇਰੀਆਂ ਸਾਰੀਆਂ ਕਹਾਣੀਆਂ (1955-2010)

**ਚਰਚਤ ਕਹਾਣੀ** : ਸਮੇਂ ਦੇ ਨਾਲ ਨਾਲ (1955-1989)

**ਪ੍ਰਤਿਨਿਧ ਕਹਾਣੀ**: ਖੰਭਾਂ ਵਾਲੇ ਪਿੰਜਰੇ (1955-2000), ਚੋਣਵੀਆਂ ਕਹਾਣੀਆਂ (ਇਸਤਰੀ ਮਰਦ ਪ੍ਰਸੰਗ), ਚੋਣਵੀਆਂ ਕਹਾਣੀਆਂ-2 (ਬ੍ਰਹਮੰਡਕ ਸਰੋਕਾਰ)

**ਸਫ਼ਰਨਾਮਾ** : ਸਿਮਰਤੀਆਂ ਦੇ ਦੇਸ਼

**ਵਾਰਤਕ** : ਮੇਰੀ ਸਾਹਿਤਕ ਸਵੈ-ਜੀਵਨੀ, ਐਟਸੈਟਰਾ-2, ਐਟਸੈਟਰਾ-3, ਮੇਰਾ ਜੀਵਨ, ਮੇਰਾ ਸਾਹਿਤ (ਸਾਹਿਤਿਕ ਸ੍ਵੈ ਜੀਵਨੀ), ਐਟਸੈਟਰਾ-4

**ਸਮੀਖਿਆ** : ਪ੍ਰਯੋਗਸ਼ੀਲ ਕਾਵਿ-ਦਰਪਨ, ਮੇਰਾ ਕਾਵਿ-ਨਾਟ-ਲੋਕ, ਐਟਸੈਟਰਾ-1, ਮੇਰਾ ਥੀਏਟਰ ਤੇ ਇੱਕੀਵੀਂ ਸਦੀ, ਮੇਰਾ ਕਾਵਿ-ਨਾਟਕੀ ਰੰਗਮੰਚ : ਇਤਿਹਾਸਕ, ਸਿਧਾਂਤਕ ਤੇ ਤਕਨੀਕੀ ਪਰਿਪੇਖ

**ਸੰਪਾਦਨ** : ਵਿਸ਼ਵ ਪੰਜਾਬੀ ਸਾਹਿਤ, ਕਵਿਤਾ ਸਨਮੁਖ, ਕਥਾ ਸਨਮੁਖ, ਪਰਵਾਸੀ ਪੱਤਰਕਾਰ ਤਾਰਾ ਸਿੰਘ ਹੇਅਰ (ਅਭਿਨੰਦਨ ਗ੍ਰੰਥ), ਕਥਾ ਸਨਮੁਖ-2

Wind Song (Poetry), Wind Song-2 (Poetry)

**ਅੰਗਰੇਜ਼ੀ** : Restless Soul (Poetry), Cosmic Symphony (Short Stories)

**ਹੋਰਨਾਂ ਨਾਲ ਸਾਂਝੀਆਂ** : The Rebel Sound (Poetry)
The Voices of Dissent (Poetry), Green Snow (Poetry)

**ਹਿੰਦੀ** : ਅੰਧੇਰਾ ਯੂਕਲਿਪਟਸ ਔਰ ਆਗ (ਕਹਾਣੀਆਂ), ਸੂਰਜ ਕਾ ਤਕੀਆ (ਕਵਿਤਾ)।

**ਪਾਕਿਸਤਾਨ ਵਿਚ (ਸ਼ਾਹਮੁਖੀ ਲਿੱਪੀ ਵਿਚ)**

**ਕਾਵਿ-ਸੰਗ੍ਰਹਿ** : ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਨਵੀਂ ਸਦੀ ਦੀ ਨਵੀਂ ਨਸਲ

**ਚੋਣਵੀਂ ਕਵਿਤਾ** : ਹੀਰਿਆਂ ਦਾ ਚੋਗ (1974-89)

**ਚੋਣਵੀਂ ਕਹਾਣੀ** : ਖੰਭਾਂ ਵਾਲੇ ਪਿੰਜਰੇ (1955-2000), ਵਗਦੇ ਦਰਿਆ (1967-2010)

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਕਾਵਿ-ਨਾਟਕ : ਮਨ ਦੇ ਹਾਣੀ

# ਦਰ ਦੀਵਾਰਾਂ ਤੇ ਸਿਆਸੀ ਦੰਦ-ਕਥਾ

## ਮੂਲ ਪਾਠ ਅਤੇ ਰੰਗਮੰਚਕੀ ਵੇਰਵੇ


**ਰਵਿੰਦਰ ਰਵੀ**



ਨੈ.ਬੁ.ਸ਼.

**ਨੈਸ਼ਨਲ ਬੁਕ ਸ਼ਾਪ**

ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110 006

**DAR DEEWARAN TE SIYASI DAND-KATHA**
**Mool Paath Ate RangManchaki Verve**

Written by Ravinder Ravi (R.S. Gill)


116 - 3530 Kalum Street
Terrace, B.C., Canada V8G 2P2
Telephone : (250) 635 4455
E-mail: **ravi37@telus.net** and **ravinderravi37@gmail.com**
My Website/blog : **www.ravinder-ravi.com**

| | | |
|---|---|---|
| Art | : | K.S. Manupuria, (India), Sohan Qadri (Denmark) and Donna Caplette (Canada) |
| Photos | : | 'Manch RangMacnch' (Amritsar) photographer and Bir Inder Pal Singh |
| Typesetting | : | Kuldeep Singh (India) (M. 9811544085) |
| ਰੂਪਕਾਰ | : | ਕੇ. ਐੱਸ. ਮਾਨੂੰਪੁਰੀਆ (ਭਾਰਤ), ਸੋਹਨ ਕਾਦਰੀ (ਡੈਨਮਾਰਕ) ਅਤੇ ਡੌਨਾ ਕੈਪਲੈਟ (ਕੈਨੇਡਾ) |
| ਫੋਟੋ | : | ਮੰਚ-ਰੰਗਮੰਚ (ਅੰਮ੍ਰਿਤਸਰ) ਦੇ ਫੋਟੋਗਰਾਫਰ ਅਤੇ ਬੀਰ ਇੰਦਰ ਪਾਲ ਸਿੰਘ |
| ਟਾਈਪਸੈਟਿੰਗ | : | ਕੁਲਦੀਪ ਸਿੰਘ (ਭਾਰਤ) (ਮੋ. 9811544085) |

First Edition : 2019

ISBN 978-81-7116-718-0

**PRICE : Rs. 500.00**

Published by :
**NATIONAL BOOK SHOP**
Pleasure Garden Market, Near Gauri Shankar Mandir,
Chandni Chowk, Delhi-110006
Ph. : 011-23264342, 9891996919, 9811337763
Email:nbs.bookstore@gmail.com

Printer :
**B.K. OFFSET,** Delhi-110032

**'ਰੰਗਮੰਚ ਰਤਨ' ਕੇਵਲ ਧਾਲੀਵਾਲ**
**ਦੇ ਨਾਂ**
**ਜਿਸਨੇ ਮੇਰੇ 9 ਕਾਵਿ ਨਾਟਕਾਂ ਦਾ**
**ਲਾਜਵਾਬ ਮੰਚਨ ਕੀਤਾ**

# ਤਰਤੀਬ

## ਅੰਤਿਕਾ



## ਪੁਸਤਕ ਦਰਸ਼ਨ



# ਰਵਿੰਦਰ ਰਵੀ ਦਾ ਜੀਵਨ ਬਿਓਰਾ

| | | |
|---|---|---|
| ਜਨਮ | : | ਮਾਰਚ 8, 1937, ਸਿਆਲਕੋਟ (ਪਾਕਿਸਤਾਨ) |
| ਜਨਮ-ਮਿਤੀ | : | ਸਰਕਾਰੀ ਰੀਕਾਰਡ ਵਿਚ ਮਾਰਚ 8, 1938 ਦਰਜ ਹੈ |
| ਪਿਤਾ | : | ਪ੍ਰੋ. ਪਿਆਰਾ ਸਿੰਘ ਗਿੱਲ |
| ਮਾਤਾ | : | ਚਰਨਜੀਤ ਕੌਰ |
| ਪਤਨੀ | : | ਕਸ਼ਮੀਰ ਕੌਰ |
| ਪੁੱਤਰ | : | ਅੰਮ੍ਰਿਤਪਾਲ ਅਤੇ ਸਹਿਜਪਾਲ |
| ਨੂੰਹਾਂ | : | ਪਲਬਿੰਦਰ ਤੇ ਮਨਵੀਨ |
| ਪੋਤਰੀਆਂ | : | ਮਨਪ੍ਰੀਯਾ ਤੇ ਮੋਹਨਾਮ |
| ਪੋਤਰੇ | : | ਈਮਾਨ, ਕੁਰਬਾਨ ਤੇ ਸਾਗਰ |
| ਵਿੱਦਿਆ | : | ਐਮ. ਏ., ਬੀ. ਏ. (ਆਨਰਜ਼), ਬੀ. ਟੀ. |
| ਜੱਦੀ ਪਿੰਡ | : | ਜਗਤਪੁਰ (ਨਵਾਂ ਸ਼ਹਿਰ) |

ਰਵੀ ਨੇ ਮੁੱਢਲੀ ਵਿੱਦਿਆ ਸਿਆਲਕੋਟ ਦੇ ਖਾਲਸਾ ਸਕੂਲ ਵਿਚ ਪ੍ਰਾਪਤ ਕੀਤੀ ਅਤੇ ਚੌਥੀ ਸ਼੍ਰੇਣੀ ਵਿਚ ਡਿਸਟ੍ਰਿਕਟ ਬੋਰਡ ਦਾ ਵਜ਼ੀਫ਼ਾ ਵੀ ਹਾਸਿਲ ਕੀਤਾ। ਉਸ ਦੇ ਪਿਤਾ ਉਸ ਸਮੇਂ ਮਰੇ ਕਾਲਜ ਸਿਆਲਕੋਟ ਵਿਚ ਪੰਜਾਬੀ ਦੇ ਅਧਿਆਪਕ ਸਨ। 1947 ਦੇ ਬਟਵਾਰੇ ਉਪਰੰਤ ਰਵਿੰਦਰ ਰਵੀ ਸਿਆਲਕੋਟ ਨੂੰ ਛੱਡ ਕੇ ਆਪਣੇ ਪਰਵਾਰ ਸਮੇਤ, ਆਪਣੇ ਜੱਦੀ ਪਿੰਡ ਜਗਤਪੁਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਆ ਵੱਸਿਆ। ਏਥੋਂ ਡੇਢ ਕੁ ਮੀਲ 'ਤੇ ਸਥਿਤ ਸਰਹਾਲ ਕਾਜ਼ੀਆਂ ਦੇ ਖਾਲਸਾ ਹਾਈ ਸਕੂਲ ਤੋਂ ਉਸ ਨੇ, 1952 ਵਿਚ, ਮੈਟ੍ਰਿਕੁਲੇਸ਼ਨ ਦਾ ਇਮਤਿਹਾਨ ਪਾਸ ਕੀਤਾ ਅਤੇ ਲਾਇਲਪੁਰ ਖਾਲਸਾ ਕਾਲਜ, ਜਲੰਧਰ ਵਿਚ ਐਫ. ਐਸ. ਸੀ. (ਮੈਡੀਕਲ) ਵਿਚ ਦਾਖ਼ਲਾ ਲੈ ਲਿਆ। ਉਨ੍ਹਾਂ ਦਿਨਾਂ ਵਿਚ ਉਸ ਦੇ ਪਿਤਾ ਪ੍ਰੋਫੈਸਰ ਪਿਆਰਾ ਸਿੰਘ ਗਿੱਲ, ਇਸ ਕਾਲਜ ਵਿਚ ਪੰਜਾਬੀ ਦੇ

ਅਧਿਆਪਕ ਸਨ। ਉਨ੍ਹਾਂ ਦੀ ਇੱਛਾ ਸੀ ਕਿ ਰਵੀ ਐਮ. ਬੀ. ਬੀ. ਐਸ. ਕਰਕੇ ਡਾਕਟਰ ਬਣੇ। ਪਰ ਰਵੀ ਨੂੰ ਮੈਡੀਕਲ ਸਾਇੰਸ ਦੇ ਇਨ੍ਹਾਂ ਵਿਸ਼ਿਆਂ ਵਿਚ ਕੋਈ ਦਿਲਚਸਪੀ ਨਹੀਂ ਸੀ। ਐਫ. ਐਸ. ਸੀ. 'ਚੋਂ ਦੋ ਕੁ ਵਾਰ ਫੇਲ੍ਹ ਹੋ ਕੇ, 1955 ਵਿਚ ਉਸ ਨੇ ਜਲੰਧਰ ਦੇ ਦੋਆਬਾ ਖਾਲਸਾ ਹਾਈ ਸਕੂਲ ਵਿਚ ਜੇ. ਬੀ. ਟੀ. (ਜੂਨੀਅਰ ਬੇਸਿਕ ਟੀਚਰਜ਼ ਟ੍ਰੇਨਿੰਗ) ਵਿਚ ਦਾਖ਼ਲਾ ਲੈ ਲਿਆ। 14 ਮਈ, 1956 ਨੂੰ, ਜੇ. ਬੀ. ਟੀ. ਪਾਸ ਕਰਨ ਉਪਰੰਤ, ਉਹ ਆਪਣੇ ਜੱਦੀ ਪਿੰਡ ਜਗਤਪੁਰ ਦੇ ਸਕੂਲ ਵਿਚ ਅਧਿਆਪਕ ਲੱਗ ਗਿਆ। ਅਗਲੇ 8 ਕੁ ਸਾਲਾਂ ਵਿਚ ਏਥੇ ਪੜ੍ਹਾਉਂਦਿਆਂ ਹੀ ਉਸ ਨੇ ਗਿਆਨੀ, ਬੀ. ਏ., ਐਮ. ਏ. ਅਤੇ ਬੀ. ਟੀ. ਦੀਆਂ ਪ੍ਰੀਖਿਆਵਾਂ ਪਾਸ ਕੀਤੀਆਂ। ਇਸ ਉਪਰੰਤ 6 ਕੁ ਮਹੀਨੇ ਜਲੰਧਰ ਦੇ ਗੌਰਮੈਂਟ ਮਾਡਲ ਹਾਇਰ ਸੈਕੰਡਰੀ ਸਕੂਲ ਵਿਚ ਅਤੇ ਦੋ ਕੁ ਸਾਲ ਤਲਵਣ, ਜ਼ਿਲ੍ਹਾ ਜਲੰਧਰ ਦੇ ਗੌਰਮੈਂਟ ਹਾਇਰ ਸੈਕੰਡਰੀ ਸਕੂਲ ਵਿਚ ਉਸ ਨੇ ਅੰਗਰੇਜ਼ੀ ਅਤੇ ਪੰਜਾਬੀ ਦਾ ਅਧਿਆਪਨ ਕੀਤਾ।

ਇਸ ਤਰ੍ਹਾਂ ਰਵਿੰਦਰ ਰਵੀ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਲਗਭਗ ਦਸ ਸਾਲ ਅਧਿਆਪਨ ਉਪਰੰਤ ਜਨਵਰੀ 1967 ਵਿਚ ਕੀਨੀਆਂ ਚਲਾ ਗਿਆ। ਅਗਲੇ ਅੱਠ ਸਾਲ ਕੀਨੀਆਂ ਵਿਚ ਅਧਿਆਪਨ ਦੇ ਦੌਰਾਨ ਉਸ ਨੇ ਯੂਰਪ, ਉੱਤਰੀ ਅਮਰੀਕਾ, ਅਫ਼ਰੀਕਾ ਤੇ ਏਸ਼ੀਆ ਦੇ ਕਈ ਦੇਸ਼ਾਂ ਦਾ ਵਿਸ਼ਾਲ ਦੇਸ਼ਾਟਨ ਕੀਤਾ।

1974 ਦੇ ਅੰਤ ਵਿਚ ਉਹ ਮੱਧ ਪੂਰਬ, ਯੂਰਪ ਤੇ ਇੰਗਲੈਂਡ ਦੀ ਗਰਦੌਰੀ ਕਰਦਾ, ਪੱਕੇ ਤੌਰ 'ਤੇ ਕੈਨੇਡਾ ਆ ਗਿਆ। ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ (ਬੀ. ਸੀ.) ਪ੍ਰਾਂਤ ਦੇ ਵਿੱਦਿਅਕ ਮੰਤਰਾਲੇ ਤੋਂ ਉਸ ਨੇ 1975 ਵਿਚ ਪ੍ਰੋਫੈਸ਼ਨਲ ਟੀਚਿੰਗ ਸਰਟੀਫਿਕੇਟ ਪ੍ਰਾਪਤ ਕੀਤਾ ਤੇ ਬੀ. ਸੀ. ਕਾਲਜ ਆਫ ਟੀਚਰਜ਼ ਦਾ ਮੈਂਬਰ ਬਣ ਗਿਆ। ਬਾਅਦ ਵਿਚ ਉਸ ਨੇ ਸ਼ਿਕਾਰ ਖੇਡਣ (Hunting) ਦਾ ਡਿਪਲੋਮਾ ਵੀ ਪ੍ਰਾਪਤ ਕੀਤਾ।

ਏਥੇ ਸੈਕੰਡਰੀ ਸਕੂਲ ਵਿਚ ਅੰਗੇਰਜ਼ੀ ਤੇ ਸਮਾਜ-ਸ਼ਾਸਤਰ ਵਿਭਾਗ ਦੇ ਮੁਖੀ ਦੇ ਤੌਰ 'ਤੇ ਗਿਆਰਾਂ ਕੁ ਸਾਲ ਅੰਗਰੇਜ਼ੀ ਭਾਸ਼ਾ, ਅੰਗਰੇਜ਼ੀ ਸਾਹਿਤ, ਪੱਤਰਕਾਰੀ ਤੇ ਸਾਹਿਤ-ਰਚਨਾ ਪੜ੍ਹਾਉਣ ਉਪਰੰਤ ਡਿਸਟ੍ਰਿਕਟ ਰੀਸੋਰਸ ਸੈਂਟਰ ਦਾ ਕੋਆਰਡੀਨੇਟਰ ਬਣ ਕੇ ਉਹ ਖੋਜ-ਵਿੱਦਿਆ ਪੜ੍ਹਾਉਂਦਾ ਰਿਹਾ। ਸਤੰਬਰ, 1991 ਤੋਂ 30 ਜੂਨ, 2003 ਤਕ, ਉਸ ਨੇ ਨਿਸਗਾ ਟੀਚਰਜ਼ ਯੂਨੀਅਨ ਦੇ ਕੁਲਵਕਤੀ ਪ੍ਰਧਾਨ ਦੇ ਤੌਰ 'ਤੇ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਪ੍ਰਾਂਤ ਵਿਚ ਅਧਿਆਪਕ ਰਾਜਨੀਤੀ ਅਤੇ ਟ੍ਰੇਡ ਯੂਨੀਅਨ ਮੂਵਮੈਂਟ ਵਿਚ ਸਰਗਰਮ ਹਿੱਸਾ ਲਿਆ ਤੇ ਆਪਣਾ ਯੋਗਦਾਨ ਪਾਇਆ। 1 ਜਲਾਈ, 2003 ਤੋਂ ਉਹ ਅਧਿਆਪਨ ਦੇ ਇਸ ਕਿੱਤੇ ਤੋਂ ਪੂਰਨ ਤੌਰ 'ਤੇ ਸੇਵਾ-ਮੁਕਤ ਹੋ ਕੇ ਕੁਲਵਕਤੀ ਲੇਖਕ ਬਣ ਗਿਆ।

ਰਵੀ ਸਭ ਤੋਂ ਪਹਿਲਾ ਪਰਵਾਸੀ ਲੇਖਕ ਹੈ, ਜਿਸ ਨੂੰ ਭਾਸ਼ਾ ਵਿਭਾਗ ਪੰਜਾਬ ਤੇ ਪੰਜਾਬ ਆਰਟਸ ਕੌਂਸਲ ਨੇ, 1980 ਵਿਚ ਸ਼੍ਰੋਮਣੀ ਸਾਹਿਤਕਾਰ ਦੇ



ਪੁਰਸਕਾਰਾਂ ਨਾਲ ਸਨਮਾਨਿਆ। ਉਸਦੇ ਨਾਟਕ "ਅੱਧੀ ਰਾਤ ਦੁਪਹਿਰ" (1983) ਨੂੰ ਭਾਸ਼ਾ ਵਿਭਾਗ ਪੰਜਾਬ ਨੇ 'ਈਸ਼ਵਰ ਚੰਦਰ ਨੰਦਾ ਪੁਰਸਕਾਰ' ਨਾਲ ਸਨਮਾਨਤ ਕੀਤਾ। 1992 ਵਿਚ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਨੇ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਨਾਲ, 1993 ਵਿਚ ਏਸ਼ੀਅਨ ਰਾਈਟਰਜ਼ ਐਸੋਸੀਏਸ਼ਨ (ਡੈਨਮਾਰਕ) ਨੇ ਬਾਬਾ ਬੁੱਲ੍ਹੇ ਸ਼ਾਹ ਪੁਰਸਕਾਰ ਨਾਲ ਤੇ 1994 ਵਿਚ ਪੰਜਾਬੀ ਸਾਹਿਤ ਸਭਾ ਕੈਲੇਫੋਰਨੀਆ (ਅਮਰੀਕਾ) ਨੇ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 2000 ਵਿਚ ਪ੍ਰੋ. ਪੂਰਨ ਸਿੰਘ ਦਹਿਸਦੀ (ਮਿਲੇਨੀਅਮ) ਪੁਰਸਕਾਰ ਨਾਲ ਅਤੇ 2001 ਵਿਚ ਮਹਾਰਾਜਾ ਰਣਜੀਤ ਸਿੰਘ ਪੁਰਸਕਾਰ ਨਾਲ ਸਨਮਾਨਤ ਕੀਤਾ। ਜੂਨ, 2003 ਵਿਚ ਨਿਸਗਾ ਸਕੂਲ-ਜ਼ਿਲ੍ਹੇ ਦੇ ਸਕੂਲ ਬੋਰਡ ਨੇ ਅਤੇ ਜਨਵਰੀ, 2004 ਵਿਚ ਨਿਸਗਾ ਟੀਚਰਜ਼ ਯੂਨੀਅਨ ਨੇ ਉਸ ਦਾ ਵਿਸ਼ੇਸ਼ ਅਭਿਨੰਦਨ ਕੀਤਾ। 22 ਅਗਸਤ, 2004 ਨੂੰ ਵਿਸ਼ਵ ਪੰਜਾਬੀ ਸਾਹਿਤ ਅਕਾਡਮੀ, ਕੈਲੇਫੋਰਨੀਆਂ ਯੂ. ਐਸ. ਏ. ਨੇ ਤੇ 2005 ਵਿਚ ਇੰਡੋ ਕਨੇਡੀਅਨ ਕਲਚਰਲ ਐਸੋਸੀਏਸ਼ਨ (ਕੈਨੇਡਾ) ਨੇ ਰਵੀ ਨੂੰ ਸਮੁੱਚੀ ਸਾਹਿਤਿਕ ਦੇਣ ਲਈ ਸਨਮਾਨਿਆ।

22 ਜਨਵਰੀ, 2006 ਨੂੰ ਲਾਹੌਰ ਪਾਕਿਸਤਾਨ ਵਿਚ, ਰਵਿੰਦਰ ਰਵੀ ਨੂੰ "ਅਦਾਰਾ ਪੰਜਾਬੀ ਜ਼ਬਾਨ ਤੇ ਸਕਾਫ਼ਤ" ਨੇ "ਜੀਵਨ-ਕਾਲ-ਪ੍ਰਾਪਤੀ-ਪੁਰਸਕਾਰ" ਨਾਲ, "ਵਰਲਡ ਇਨਸਟੀਚਿਊਟ ਆਫ਼ ਪੰਜਾਬੀ ਲਿਟਰੇਚਰ ਐਂਡ ਹੈਰੀਟੇਜ" ਨੇ "ਤਮਗ਼ਾ-ਏ-ਹੁਸਨ-ਏ-ਕਾਰਕਰਦਗੀ" ਨਾਲ, "ਐਸੋਸੀਏਸ਼ਨ ਆਫ਼ ਰਾਈਟਰਜ਼ ਐਂਡ ਆਰਟਿਸਟਸ" ਨੇ "ਗੋਲਡ ਮੈਡਲ" ਨਾਲ ਅਤੇ ਲਾਹੌਰ ਦੇ ਪੰਜਾਬੀ ਪੱਤਰਕਾਰਾਂ ਦੀ ਸੰਸਥਾ ਨੇ "ਸ਼ਾਲ" ਨਾਲ ਅਭਿਨੰਦਤ ਕੀਤਾ। ਇਸੇ ਸਾਲ ਭਾਰਤ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਤੇ ਪੰਜਾਬੀ ਲੇਖਕ ਸਭਾ, ਜਗਤਪੁਰ (ਰਜਿ:) ਨੇ ਵੀ ਉਸ ਦਾ ਉਚੇਚਾ ਸਨਮਾਨ ਕੀਤਾ। ਸਾਲ 2006 ਵਿਚ ਹੀ ਖਾਲਸਾ ਦੀਵਾਨ ਸੋਸਾਇਟੀ, ਵੈਨਕੂਵਰ (ਕੈਨੇਡਾ) ਨੇ ਆਪਣੇ ਸੌ ਸਾਲਾ ਯਾਦਗਾਰੀ ਦਿਵਸ ਦੇ ਸਮਾਗਮ ਸਮੇਂ ਰਵੀ ਨੂੰ ਉਸਦੀਆਂ ਸਮੁੱਚੀਆਂ ਸਾਹਿਤਿਕ ਪ੍ਰਾਪਤੀਆਂ ਲਈ "ਵਿਲੱਖਣ-ਪ੍ਰਾਪਤੀ-ਪੁਰਸਕਾਰ" ਨਾਲ ਸਨਮਾਨਤ ਕੀਤਾ। 2007 ਵਿਚ ਵੀ ਉਸਨੂੰ ਪੰਜਾਬੀ ਅਕਾਦਮੀ, ਲਿਸਟਰ (ਇੰਗਲੈਂਡ), ਸਿਪਸਾ ਤੇ ਅਦਾਰਾ ਵੀਯਨਜ਼ ਆਫ਼ ਪੰਜਾਬ ਟੀ.ਵੀ., ਟਰਾਂਟੋ, ਕੈਨੇਡਾ ਨੇ ਸਨਮਾਨਤ ਕੀਤਾ। 2008 ਵਿਚ ਕੈਨੇਡਾ ਦੇ 'ਪਰਵਾਸੀ ਮੀਡੀਆ ਗਰੁੱਪ' ਨੇ ਉਸ ਨੂੰ "ਸਰਬ-ਸ੍ਰੇਸ਼ਟ ਸਾਹਿਤਕਾਰ ਪੁਰਸਕਾਰ" ਭੇਟ ਕੀਤਾ। 2011 ਵਿਚ ਜੇ ਪੰਜਾਬੀ ਨਾਟਕ ਅਕਾਦਮੀ (ਲੁਧਿਆਣਾ, ਭਾਰਤ) ਨੇ ਰਵਿੰਦਰ ਰਵੀ ਨੂੰ "ਨਾਟ ਸ਼੍ਰੋਮਣੀ" ਪੁਰਸਕਾਰ ਨਾਲ ਸਨਮਾਨਣ ਦੀ ਘੋਸ਼ਨਾ ਕੀਤੀ ਤਾਂ "ਯੂਨੀਵਰਸਿਟੀ ਆਫ਼ ਬ੍ਰਿਟਿਸ਼ ਕੋਲੰਬੀਆ (UBC)", ਵੈਨਕੂਵਰ, ਕੈਨੇਡਾ ਅਤੇ "ਕੇਂਦਰੀ ਪੰਜਾਬੀ

ਲੇਖਕ ਸਭਾ (ਉੱਤਰੀ ਅਮਰੀਕਾ) ਸਰੀ, ਕੈਨੇਡਾ" ਨੇ ਉਸ ਨੂੰ "ਜੀਵਨ-ਕਾਲ ਪ੍ਰਾਪਤੀ" ਪੁਰਸਕਾਰਾਂ ਨਾਲ ਸਨਮਾਨਿਆ। ਸਾਲ 2012 ਵਿਚ "ਅਰਪਨ ਲਿਖਾਰੀ ਸਭਾ", ਕੈਲਗਰੀ (ਅਲਬਰਟਾ, ਕੈਨੇਡਾ) ਨੇ ਰਵੀ ਨੂੰ "ਇਕਬਾਲ ਅਰਪਨ ਯਾਦਗਾਰੀ ਜੀਵਨ-ਕਾਲ ਪ੍ਰਾਪਤੀ ਪੁਰਸਕਾਰ" ਨਾਲ ਅਭਿਨੰਦਤ ਕੀਤਾ। 2013 ਵਿਚ "ਪੰਜਾਬੀ ਆਰਸੀ ਰਾਈਟਰਜ਼ ਕਲੱਬ (ਕੈਨੇਡਾ)" ਨੇ ਉਸ ਨੂੰ 'ਜੀਵਨ-ਕਾਲ ਪ੍ਰਾਪਤੀ ਪੁਰਸਕਾਰ' ਦਿੱਤਾ।

ਉਹ ਇਆਪਾ ਦਾ ਮੋਢੀ ਪ੍ਰਧਾਨ ਤੇ ਅੰਤਰ-ਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਦਾ ਸੰਚਾਲਕ ਹੈ। ਰਵਿੰਦਰ ਰਵੀ ਪਾਕਿਸਤਾਨ ਤੋਂ ਬਾਹਰ ਵੱਸਦਾ ਪਹਿਲਾ ਗ਼ੈਰ-ਪਾਕਿਤਸਾਨੀ ਲੇਖਕ ਹੈ—ਜਿਸਦੀਆਂ ਪੁਸਤਕਾਂ ਕਾਇਦੇ ਆਜ਼ਮ ਯੂਨੀਵਰਸਿਟੀ, ਇਸਲਾਮਾਬਾਦ ਵਿਚ ਐਮ. ਏ. (ਪੰਜਾਬੀ) ਦੇ ਕੋਰਸ ਵਿਚ ਲੱਗੀਆਂ ਰਹੀਆਂ ਹਨ। ਪਾਕਿਸਤਾਨ ਵਿਚ ਉਸ ਦੇ ਕਾਵਿ-ਨਾਟਕਾਂ ਉੱਤੇ ਪੀ.ਐੱਚ.ਡੀ. ਪੱਧਰ ਦਾ ਖੋਜ-ਕਾਰਜ ਵੀ ਹੋ ਚੁੱਕਾ ਹੈ। ਪੰਜਾਬੀ ਡਰਾਮੇ ਉੱਤੇ ਆਪਣਾ ਇਹ ਖੋਜ-ਕਾਰਜ, ਡਾ. ਨਿਗਹਤ ਖ਼ੁਰਸ਼ੀਦ ਨਾਰੂ ਨੇ, 2009 ਵਿਚ, ਪੰਜਾਬ ਯੂਨੀਵਰਸਿਟੀ, ਲਾਹੌਰ, ਨੂੰ ਪ੍ਰਸਤੁਤ ਕੀਤਾ।

ਡਾ. ਰਵਿੰਦਰ ਕੌਰ ਬੇਦੀ ਨੇ "ਰਵਿੰਦਰ ਰਵੀ ਦੇ ਕਾਵਿ-ਨਾਟਕਾਂ ਦਾ ਥੀਮ-ਵਿਗਿਆਨਕ ਅਧਿਐਨ", ਵਿਸ਼ੇ ਉੱਤੇ, ਆਪਣਾ ਖੋਜ-ਕਾਰਜ, 2008 ਵਿਚ, ਦਿੱਲੀ ਯੂਨੀਵਰਸਿਟੀ (ਭਾਰਤ) ਨੂੰ ਪ੍ਰਸਤੁਤ ਕਰਕੇ, ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ, ਜੋ ਪੁਸਤਕ ਰੂਪ ਵਿਚ 2014 ਵਿਚ ਛਪੀ। ਡਾ. ਕਿਰਨਦੀਪ ਕੌਰ ਨੇ "ਰਵਿੰਦਰ ਰਵੀ ਦਾ ਰਚਨਾ-ਸੰਸਾਰ : ਸੰਵੇਦਨਾ ਤੇ ਸੁਹਜ-ਸੰਚਾਰ", ਵਿਸ਼ੇ ਉੱਤੇ ਆਪਣਾ ਖੋਜ-ਕਾਰਜ, 2013 ਵਿਚ ਸੰਪੂਰਨ ਕਰਕੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ, ਭਾਰਤ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਉਸ ਦਾ ਇਹ ਖੋਜ-ਕਾਰਜ ਪੁਸਤਕ-ਰੂਪ ਵਿਚ ਵੀ ਛਪ ਚੁੱਕਾ ਹੈ।

ਪੰਜਾਬੀ ਕਾਵਿ-ਨਾਟਕ ਦੇ ਖੇਤਰ ਵਿਚ ਰਵਿੰਦਰ ਰਵੀ ਨੇ ਇਕ ਨਵਾਂ ਤੇ ਵਿਲੱਖਣ ਇਤਿਹਾਸ ਸਿਰਜਿਆ ਹੈ। ਉਸ ਨੇ ਹੁਣ ਤਕ, 16 ਕਾਵਿ-ਨਾਟਕ ਲਿਖੇ ਹਨ ਅਤੇ 16 ਦੇ 16 ਹੀ 1976 ਤੋਂ 2018 ਤਕ ਦੇ 42 ਸਾਲਾਂ ਵਿਚ ਭਾਰਤ ਦੇ ਨਾਮਵਰ ਰੰਗਕਰਮੀਆਂ ਵੱਲੋਂ ਖੇਡੇ ਜਾ ਚੁੱਕੇ ਹਨ।

2015 ਵਿਚ CIPSA (Canadian International Punjabi Sahit Academy - Brampton, ONT, Canada) ਨੇ ਰਵਿੰਦਰ ਰਵੀ ਨੂੰ "ਬਲਵੰਤ ਗਾਰਗੀ ਮੈਮੋਰੀਅਲ ਇੰਟਰਨੈਸ਼ਨਲ ਅਵਾਰਡ ਆਫ਼ ਡਿਸਟਿੰਕਸ਼ਨ" ਨਾਲ ਸਨਮਾਨਤ ਕੀਤਾ। ਇਹ ਪੁਰਸਕਾਰ ਉਸ ਨੂੰ ਕਾਵਿ-ਨਾਟਕ ਅਤੇ ਥੀਏਟਰ ਦੇ ਖੇਤਰ ਵਿਚ ਪਾਏ ਇਤਿਹਾਸਕ ਯੋਗਦਾਨ ਲਈ ਦਿੱਤਾ ਗਿਆ।



## 'ਦਰ ਦੀਵਾਰਾਂ' ਤੇ 'ਸਿਆਸੀ ਦੰਦ-ਕਥਾ' : ਆਰੰਭਕ ਸ਼ਬਦ



## ‘ਦਰ ਦੀਵਾਰਾਂ’ ਤੇ ‘ਸਿਆਸੀ ਦੰਦ-ਕਥਾ’ : ਆਰੰਭਕ ਸ਼ਬਦ



ਇਸ ਪੁਸਤਕ ਵਿਚ ਮੇਰੇ ਦੋ ਕਾਵਿ-ਨਾਟਕ ‘ਦਰ ਦੀਵਾਰਾਂ’ ਅਤੇ ‘ਸਿਆਸੀ ਦੰਦ-ਕਥਾ’ ਦੇ ਮੂਲ ਪਾਠ ਦੇ ਨਾਲ ਉਨ੍ਹਾਂ ਦੀਆਂ ਮੰਚਨ-ਤਸਵੀਰਾਂ, ਮੰਚਨ-ਵੇਰਵੇ ਅਤੇ ਅਖ਼ਬਾਰੀ ਰੀਵੀਊ ਆਦਿ ਸ਼ਾਮਿਲ ਹਨ। ਇਹ ਦੋਵੇਂ ਕਾਵਿ-ਨਾਟਕ ਜੁਲਾਈ 1, 2018 ਨੂੰ, ਵਿਰਸਾ ਵਿਹਾਰ, ਅੰਮ੍ਰਿਤਸਰ, ਵਿਖੇ ਇਕੱਠੇ ਹੀ ਬੜੀ ਸਫਲਤਾ ਸਹਿਤ ਖੇਡੇ ਗਏ ਸਨ।

ਇਸ ਪੁਸਤਕ ਦਾ ਮੁੱਖ ਮੰਤਵ ਪਾਠਕਾਂ ਅਤੇ ਰੰਗਮੰਚ-ਪ੍ਰੇਮੀਆਂ ਸਾਹਵੇਂ ਇਨ੍ਹਾਂ ਦੇ ਮੂਲ ਪਾਠ ਦੇ ਨਾਲ ਨਾਲ, ਇਨ੍ਹਾਂ ਦੀਆਂ ਮੰਚਨ-ਤਸਵੀਰਾਂ, ਮੰਚਨ-ਵੇਰਵੇ ਅਤੇ ਅਖ਼ਬਾਰੀ ਰੀਵੀਊ ਆਦਿ ਨੂੰ ਪ੍ਰਸਤੁਤ ਕਰਨਾ ਸੀ, ਤਾਂ ਕਿ ਉਹ ਮੂਲ ਪਾਠ ਤੇ ਮੰਚਨ-ਕਾਰਜ ਨੂੰ ਬਰਾਬਰ ਬਰਾਬਰ ਰੱਖਕੇ, ਰੰਗਮੰਚ ਦੀਆਂ ਬਾਰੀਕੀਆਂ ਨੂੰ ਸਮਝ ਸਲਾਹ ਤੇ ਘੋਖ ਪਰਖ ਸਕਣ।

ਮੇਰੇ ਲਈ ਇਹ ਪੁਸਤਕ ਏਸ ਲਈ ਵੀ ਮਹੱਤਵਪੂਰਨ ਹੈ ਕਿ ਇਸ ਦੇ ਨਾਲ, ਜੁ ਕਾਰਜ ਮੈਂ 1974 ਵਿਚ ਆਪਣਾ ਪਹਿਲਾ ਕਾਵਿ-ਨਾਟਕ ‘ਬੀਮਾਰ ਸਦੀ’ ਪ੍ਰਕਾਸ਼ਤ ਕਰਕੇ ਆਰੰਭ ਕੀਤਾ ਸੀ, ਇਸ ਪੁਸਤਕ ਦੇ ਨਾਲ ਉਹ ਸੰਪੂਰਨ ਹੁੰਦਾ ਹੈ। 1976 ਵਿਚ ਮੇਰਾ ਪਹਿਲਾ ਕਾਵਿ-ਨਾਟਕ ਖੇਡਿਆ ਗਿਆ ਸੀ ਅਤੇ 2018 ਵਿਚ ਮੇਰਾ ਆਖਰੀ ਕਾਵਿ-ਨਾਟਕ। 1974 ਤੋਂ 2017 ਵਿਚਕਾਰ ਮੈਂ 16 ਕਾਵਿ-ਨਾਟਕ ਪ੍ਰਕਾਸ਼ਤ ਕੀਤੇ ਹਨ। 1976 ਤੋਂ 2018 ਤਕ ਦੇ 42 ਸਾਲਾਂ ਵਿਚ, ਮੇਰੇ 16 ਦੇ 16 ਕਾਵਿ-ਨਾਟਕ ਖੇਡੇ ਗਏ ਹਨ। ਵਿਸ਼ਵ ਪੱਧਰ ਉੱਤੇ, ਪੰਜਾਬੀ ਕਾਵਿ-ਨਾਟਕ ਦੇ ਇਤਿਹਾਸ ਵਿਚ, ਇਹ ਇਕ ਨਵਾਂ ਰੀਕਾਰਡ ਹੈ। ਅੱਜ ਤਕ ਕਿਸੇ ਹੋਰ ਪੰਜਾਬੀ ਕਾਵਿ-ਨਾਟਕਕਾਰ ਨੇ ਨਾ ਤਾਂ ਏਨੇ ਕਾਵਿ-

ਨਾਟਕ ਲਿਖੇ ਹਨ ਅਤੇ ਨਾਂ ਹੀ ਕਿਸੇ ਦੇ ਏਨੇ ਕਾਵਿ-ਨਾਟਕ ਖੇਡੇ ਗਏ ਹਨ।

'ਦਰ ਦੀਵਾਰਾਂ' ਮੈਂ 1981 ਵਿਚ ਪ੍ਰਕਾਸ਼ਤ ਕੀਤਾ ਸੀ। ਇਹ ਮੇਰਾ ਦੂਜਾ ਕਾਵਿ-ਨਾਟਕ ਹੈ। ਵਸਤੂ, ਤਕਨੀਕ ਅਤੇ ਸ਼ੈਲੀ ਦੇ ਪੱਖੋਂ ਇਹ ਇਕ ਨਵਾਂ ਪ੍ਰਯੋਗ ਅਤੇ ਅਵਾਂ-ਗਾਰਡ ਰਚਨਾ ਸੀ, ਜੁ ਸਮੇਂ ਤੋਂ ਬਹੁਤ ਪਹਿਲਾਂ ਲਿਖਿਆ ਗਿਆ ਸੀ। ਕਰਤਾਰ ਸਿੰਘ ਦੁੱਗਲ ਅਤੇ ਡਾ. ਰੌਸ਼ਨ ਲਾਲ ਆਹੂਜਾ ਆਦਿ ਵਰਗੇ ਮਹਾਂਰਥੀਆਂ ਦੀ ਨਜ਼ਰ ਵਿਚ ਇਸ ਕਾਵਿ-ਨਾਟਕ ਦੀ ਮੰਚਨ-ਯੋਗਤਾ ਉੱਤੇ ਕੋਈ ਕਿੰਤੂ ਪ੍ਰੰਤੂ ਨਹੀਂ ਸੀ। ਏਸ ਪੱਖੋਂ ਉਹ ਇਸ ਨੂੰ ਮੇਰਾ ਇਕ ਉੱਤਮ ਕਾਵਿ-ਨਾਟਕ ਮੰਨਦੇ ਸਨ, ਪਰ ਉਨ੍ਹਾਂ ਲੂੰ ਲੀਕ ਤੋਂ ਹਟਕੇ ਲਿਖੇ ਇਸ ਦੇ ਵਸਤੂ ਬਾਰੇ ਜ਼ਰੂਰ ਚਿੰਤਾ ਸੀ। ਉਹ ਸੋਚਦੇ ਸਨ ਕਿ ਕਾਮੁਕ ਸੰਬੰਧਾਂ, ਗੋਤ-ਗਮਨ, ਸਮਲਿੰਗ ਭੋਗ, ਟੁੱਟਦੇ ਭੱਜਦੇ ਵਿਅਕਤੀਗਤ ਤੇ ਸਮਾਜਕ ਸਮੀਕਰਨਾਂ ਦੇ ਖੁੱਲ੍ਹੇ ਵਰਨਣ ਕਰਕੇ, ਸ਼ਾਇਦ ਇਹ ਛੇਤੀ ਖੇਡਿਆ ਨਾ ਜਾ ਸਕੇ। ਹੁਣ ਜਦੋਂ ਪੰਜਾਬ ਬਲਾਤਕਾਰ ਤੇ ਨਸ਼ਿਆਂ ਦੇ ਖੇਤਰ ਵਿਚ ਪੱਛਮ ਨੂੰ ਵੀ ਪਿੱਛੇ ਛੱਡ ਗਿਆ ਜਾਪਦਾ ਹੈ, ਤਾਂ ਇਸ ਕਾਵਿ-ਨਾਟਕ ਦੀ ਸਾਰਥਕਤਾ ਸਭ ਨੂੰ ਨਜ਼ਰੀਂ ਪੈਂਦੀ ਹੈ। ਮੈਂ ਤਾਂ 1981 ਵਿਚ ਹੀ, ਪੰਜਾਬੀਆਂ ਨੂੰ, ਤੇਜ਼ੀ ਨਾਲ ਆ ਰਹੀ ਇਸ ਅਨ੍ਹੇਰੀ ਬਾਰੇ, ਅਗਾਊਂ ਹੀ ਸੁਚੇਤ ਕਰ ਦਿੱਤਾ ਸੀ।

ਪੰਜਾਬੀ ਦਰਸ਼ਕ ਅਤੇ ਨਿਰਦੇਸ਼ਕ ਮੇਰੇ ਕਾਵਿ-ਨਾਟਕੀ ਰੰਗਮੰਚ ਤੋਂ ਬਹੁਤ ਪਛੜੇ ਹੋਏ ਸਨ। ਸ਼ਾਇਦ ਇਹੋ ਕਾਰਨ ਸੀ ਕਿ 1981 ਦਾ ਲਿਖਿਆ ਹੋਇਆ ਇਹ ਕਾਵਿ-ਨਾਟਕ, 37 ਸਾਲਾਂ ਬਾਅਦ, 2018 ਵਿਚ ਖੇਡਿਆ ਗਿਆ। ਮੈਨੂੰ ਇੰਜ ਮਹਿਸੂਸ ਹੋ ਰਿਹਾ ਹੈ ਕਿ, 37 ਸਾਲਾਂ ਬਾਅਦ ਹੀ ਸਹੀ, ਅੱਜ ਪੰਜਾਬੀ ਰੰਗਮੰਚ ਮੇਰੇ ਕਾਵਿ-ਨਾਟਕ ਦੇ ਹਾਣ ਦਾ ਹੋ ਗਿਆ ਹੈ।

'ਸਿਆਸੀ ਦੰਦ-ਕਥਾ' 2017 ਵਿਚ ਛਪਿਆ ਮੇਰਾ 16ਵਾਂ ਤੇ ਆਖਰੀ ਕਾਵਿ-ਨਾਟਕ ਹੈ, ਜੁ ਮੇਰੀ ਦੋ ਕਾਵਿ-ਨਾਟਕਾਂ ਦੀ ਪੁਸਤਕ 'ਪਰਤੱਖ ਤੋਂ ਅਗਾਂਹ' ਵਿਚ ਸ਼ਾਮਿਲ ਹੈ। ਇਹ ਵੀ 2018 ਵਿਚ ਹੀ ਖੇਡਿਆ ਗਿਆ ਹੈ। ਇਹ ਕਾਵਿ-ਨਾਟਕ 'ਅਪਰੇਸ਼ਨ ਨੀਲਾ ਤਾਰਾ', ਇੰਦਰਾ ਗਾਂਧੀ ਦਾ ਕਤਲ, 1984 ਦਾ ਸਿੱਖ ਕਤਲ-ਏ-ਆਮ ਆਦਿ ਇਤਿਹਾਸਕ ਘਟਨਾਵਾਂ ਅਤੇ ਉਨ੍ਹਾਂ ਬਾਰੇ ਪ੍ਰਚੱਲਤ ਦੰਦ-ਕਥਾ ਨੂੰ ਬਰਾਬਰ ਬਰਾਬਰ ਰੱਖਕੇ ਪ੍ਰਸਤੁਤ ਕਰਦਾ ਹੈ। ਆਮ ਲੋਕਾਂ ਦੀ ਭਲਾਈ ਲਈ ਕਿਸ ਕਿਸਮ ਦੇ ਰਾਜਨੀਤਕ ਤੇ ਇਨਕਲਾਬੀ ਚਿੰਤਨ, ਮੰਥਨ ਦੀ ਲੋੜ ਹੈ, ਇਹ ਕਾਵਿ-ਨਾਟਕ ਇਸ ਤੱਥ ਨੂੰ ਵੀ ਪੇਸ਼ ਕਰਦਾ ਹੈ। ਇਹ ਆਕਾਰ ਵਿਚ ਛੋਟਾ ਪਰ ਪ੍ਰਭਾਵ ਵਿਚ ਵੱਡਾ ਕਾਵਿ-ਨਾਟਕ ਹੈ।

ਇਸ ਤਰ੍ਹਾਂ ਇਹ ਪੁਸਤਕ ਮੇਰੇ ਵੀਹਵੀਂ ਤੇ ਇੱਕੀਵੀਂ ਸਦੀ ਵਿਚ ਲਿਖੇ ਦੋ ਕਾਵਿ-ਨਾਟਕਾਂ ਦੇ ਮੰਚਨ ਦੁਆਰਾ, ਦੋ ਸਦੀਆਂ ਦਾ ਸੰਗਮ ਹੈ। ਆਪਣੇ ਪਹਿਲੇ ਦੌਰ ਦੇ 9 ਕਾਵਿ-ਨਾਟਕ ਮੈਂ ਵੀਹਵੀਂ ਸਦੀ (1974 ਤੋਂ 1990) ਵਿਚ



ਲਿਖੇ ਜਦੋਂ ਕਿ ਦੂਜੇ ਦੌਰ ਦੇ 7 ਕਾਵਿ-ਨਾਟਕ ਮੈਂ ਇੱਕੀਵੀਂ ਸਦੀ (2005 ਤੋਂ 2017) ਵਿਚ ਲਿਖੇ।

ਪੰਜਾਬੀ ਵਿਚ ਕਾਵਿ-ਨਾਟਕ ਬਹੁਤ ਘੱਟ ਲਿਖੇ ਤੇ ਖੇਡੇ ਗਏ ਹਨ। ਮੈਂ ਇਸ ਵਿਧਾ ਨੂੰ ਰੰਗਮੰਚ ਉੱਤੇ ਪ੍ਰਚੱਲਤ ਕਰਨ ਦਾ ਯਤਨ ਕੀਤਾ ਹੈ। ਏਥੇ, ਮੇਰੇ ਹੁਣ ਤਕ ਲਿਖੇ ਤੇ ਖੇਡੇ ਗਏ 16 ਕਾਵਿ-ਨਾਟਕਾਂ ਦੇ ਰੰਗਮੰਚੀ ਇਤਿਹਾਸ ਉੱਤੇ ਇਕ ਪੰਛੀ-ਝਾਤ ਮਾਰਨੀ ਪ੍ਰਕਰਣ ਤੋਂ ਬਾਹਰੀ ਗੱਲ ਨਹੀਂ ਹੋਵੇਗੀ। ਮੇਰੇ ਸਭ ਕਾਵਿ-ਨਾਟਕ ਭਾਰਤ ਦੇ ਨਾਮਵਰ ਰੰਗਕਰਮੀਆਂ ਨੇ ਖੇਡੇ ਹਨ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

## ਮੇਰੇ 2017 ਤਕ ਪ੍ਰਕਾਸ਼ਤ ਕਾਵਿ-ਨਾਟਕਾਂ ਦੀ ਸੂਚੀ ਤੇ 2018 ਤਕ ਮੰਚਨ ਦਾ ਵੇਰਵਾ

| | **ਕਾਵਿ-ਨਾਟਕ/ਪ੍ਰਕਾਸ਼ਨ-ਸਾਲ** | **ਖੇਡਣ-ਸਾਲ** | **ਨਿਰਦੇਸ਼ਕ** |
|---|---|---|---|
| 1. | ਬੀਮਾਰ ਸਦੀ-1974 | 1976, 1977, 1986, 2015 | ਡਾ. ਸੁਰਜੀਤ ਸਿੰਘ ਸੇਠੀ, ਪ੍ਰੀਤਮ ਸਿੰਘ ਢੀਂਡਸਾ, ਪ੍ਰੋ. ਰਤਨ ਸਿੰਘ ਢਿੱਲੋਂ, ਸੁਭਾਸ਼ ਪੁਰੀ, ਕੀਰਤੀ ਕਿਰਪਾਲ |
| 2. | ਦਰ ਦੀਵਾਰਾਂ-1981 | 2018 | ਕੇਵਲ ਧਾਲੀਵਾਲ |
| 3. | ਅੱਧੀ ਰਾਤ ਦੁਪਹਿਰ-1983 | 2013 | ਕੇਵਲ ਧਾਲੀਵਾਲ |
| 4. | ਚੌਕ ਨਾਟਕ-1984 | 1986, 1987 | ਡਾ. ਸੁਰਜੀਤ ਸਿੰਘ ਸੇਠੀ, ਸੁਭਾਸ਼ ਪੁਰੀ |
| 5. | ਰੂਹ ਪੰਜਾਬ ਦੀ-1984 | 1987, 1988, 1995 | ਗੁਰਸ਼ਰਨ ਸਿੰਘ, ਸੁਭਾਸ਼ ਪੁਰੀ, ਡਾ. ਮਨਜੀਤਪਾਲ ਕੌਰ |
| 6. | ਸਿਫਰ ਨਾਟਕ-1987 | 1987 | ਸੁਭਾਸ਼ ਪੁਰੀ |
| 7. | ਮੱਕੜੀ ਨਾਟਕ-1989 | 1989 | ਅਜਮੇਰ ਸਿੰਘ ਔਲਖ |
| 8. | ਰੁਕੇ ਹੋਏ ਯਥਾਰਥ-1990 | 2013 | ਕੇਵਲ ਧਾਲੀਵਾਲ |
| 9. | ਪਛਾਣ ਨਾਟਕ-1990 | 1993 | ਡਾ. ਮਨਜੀਤਪਾਲ ਕੌਰ |
| | (**ਨੋਟ :** ਕਾਵਿ-ਨਾਟਕ ਨੰਬਰ 7, 8 ਤੇ 9 'ਤਿੰਨ ਨਾਟਕ' ਪੁਸਤਕ ਵਿਚ, 1990 ਵਿਚ ਛਪੇ ਸਨ) | | |
| 10. | ਮਨ ਦੇ ਹਾਣੀ-2005 | 2008, 2009 | ਡਾ. ਸਾਹਿਬ ਸਿੰਘ |
| 11. | ਮਖੌਟੇ ਤੇ ਹਾਦਸੇ-2009 | 2009 | ਕੇਵਲ ਧਾਲੀਵਾਲ |

| | | |
|---|---|---|
| 12. ਚੱਕ੍ਰਵਯੂਹ ਤੇ ਪਿਰਾਮਿਡ-2010 | 2012 | ਕੇਵਲ ਧਾਲੀਵਾਲ |
| 13. ਆਪੋ ਆਪਣੇ ਦਰਿਆ-2015 | 2017 | ਕੇਵਲ ਧਾਲੀਵਾਲ |
| 14. ਹੋਂਦ ਨਿਹੋਂਦ-2016 | 2016 | ਕੇਵਲ ਧਾਲੀਵਾਲ |
| 15. ਭਰਮ-ਜਲ-2017 | 2017 | ਕੇਵਲ ਧਾਲੀਵਾਲ |
| 16. ਸਿਆਸੀ ਦੰਦ-ਕਥਾ-2017 | 2018 | ਕੇਵਲ ਧਾਲੀਵਾਲ |

(**ਨੋਟ :** ਕਾਵਿ-ਨਾਟਕ ਨੰਬਰ 15 ਤੇ 16 'ਪਰਤੱਖ ਤੋਂ ਅਗਾਂਹ' ਪੁਸਤਕ ਵਿਚ, 2017 ਵਿਚ ਛਪੇ ਸਨ)

ਅੰਤ ਵਿਚ ਪੰਜਾਬੀ ਕਾਵਿ-ਨਾਟਕ ਅਤੇ ਰੰਗਕਰਮੀ ਵਿਸ਼ੇ ਉਤੇ ਗੱਲ ਕਰਨੀ ਯੋਗ ਹੋਵੇਗੀ। ਕਾਵਿ-ਨਾਟਕ ਖੇਡਣਾ ਹਾਈਂ-ਮਾਈਂ ਦਾ ਕੰਮ ਨਹੀਂ ਹੈ। ਇਸ ਲਈ ਉਚੇਚੀ ਪ੍ਰਤਿਭਾ ਅਤੇ ਯੋਗ ਦ੍ਰਿਸ਼ਟੀ (vision) ਦੀ ਲੋੜ ਹੁੰਦੀ ਹੈ, ਜੁ ਕਾਵਿ-ਨਾਟਕੀ ਸੰਰਚਨਾ ਦੀ ਜਟਿਲਤਾ ਨੂੰ ਸਮਝ ਸਕੇ। ਇਸ ਦੇ ਕਾਵਿ-ਬਿੰਬਾਂ ਤੇ ਪ੍ਰਤੀਕਾਂ ਦੁਆਰਾ ਸੰਕੇਤੇ ਮਨੋਵਿਗਿਆਨਕ ਕਾਰਜ ਅਤੇ ਦਾਰਸ਼ਨਿਕ ਡੂੰਘਾਈਆਂ ਨੂੰ ਯੋਗ ਦਰਸ਼ਨੀ ਪ੍ਰਭਾਵਾਂ ਤੇ ਹੋਰ ਮੰਚਕੀ ਜੁਗਤਾਂ ਦੁਆਰਾ ਮੰਚ ਉੱਤੇ ਸਾਕਾਰ ਕਰ ਸਕੇ। ਸਾਡੇ ਬਹੁਤੇ ਰੰਗਕਰਮੀਆਂ ਵਿਚ ਇਨ੍ਹਾਂ ਗੁਣਾਂ ਦੀ ਘਾਟ ਹੈ ਅਤੇ ਸਾਧਨਾਂ ਪੱਖੋਂ ਵੀ ਉਨ੍ਹਾਂ ਦੇ ਹੱਥ ਤੰਗ ਹਨ।

ਸਾਡੇ ਬਹੁਤੇ ਰੰਗਕਰਮੀ ਵਾਰਤਕ ਨਾਟਕ ਖੇਡਣ ਦੇ ਆਦੀ ਹਨ। ਉਹ ਭੁੱਲ ਜਾਂਦੇ ਹਨ ਕਿ ਕਾਵਿ-ਨਾਟਕ ਨੂੰ ਵਾਰਤਕ ਨਾਟਕ ਵਾਂਗ ਨਹੀਂ ਖੇਡਿਆ ਜਾ ਸਕਦਾ। ਕਾਵਿ-ਨਾਟਕ ਦੀ ਸੰਰਚਨਾ ਵਾਰਤਕ ਨਾਟਕ ਤੋਂ ਵੱਖਰੀ ਹੁੰਦੀ ਹੈ ਅਤੇ ਉਹ ਨਿਰਦੇਸ਼ਕ ਤੋਂ ਕਾਵਿ-ਨਾਟਕੀ ਦ੍ਰਿਸ਼ਟੀ ਦੀ ਮੰਗ ਕਰਦੀ ਹੈ। ਕਾਵਿ-ਨਾਟਕ ਨੂੰ ਕਾਵਿ ਤੇ ਨਾਟਕ ਦੀ ਦੂਹਰੀ ਦ੍ਰਿਸ਼ਟੀ ਤੋਂ ਵੇਖਣਾ ਪਵੇਗਾ। ਕਾਵਿ ਤੇ ਨਾਟਕ ਨੂੰ ਬਰਾਬਰ ਬਰਾਬਰ ਰੱਖਕੇ ਰੰਗਮੰਚ ਉੱਤੇ ਪ੍ਰਸਤੁਤ ਕਰਨਾ ਪਵੇਗਾ। ਇਨ੍ਹਾਂ ਦੋਹਾਂ ਨੂੰ ਇਕ ਇਕਾਈ ਦਾ ਰੂਪ ਦੇਣਾ ਪਵੇਗਾ।

ਮੈਨੂੰ ਇਸ ਗੱਲ ਦਾ ਸੰਤੋਸ਼ ਹੈ ਕਿ ਸਮੇਂ ਸਮੇਂ ਮੇਰੇ ਕਾਵਿ-ਨਾਟਕਾਂ ਨੂੰ ਯੋਗ ਰੰਗਕਰਮੀਂ/ਨਿਰਦੇਸ਼ਕ ਮਿਲਦੇ ਰਹੇ ਹਨ। ਆਈ.ਸੀ. ਨੰਦਾ, ਡਾ. ਹਰਚਰਨ ਸਿੰਘ ਅਤੇ ਬਲਵੰਤ ਗਾਰਗੀ ਆਦਿ ਤੋਂ ਬਾਅਦ ਆਈ ਪੰਜਾਬੀ ਰੰਗਕਰਮੀਆਂ ਦੀ ਅਗਲੀ ਪੀੜ੍ਹੀ ਵਿੱਚੋਂ ਡਾ. ਸੁਰਜੀਤ ਸਿੰਘ ਸੇਠੀ ਤੇ ਗੁਰਸ਼ਰਨ ਸਿੰਘ ਨੇ ਮੇਰੇ ਕਾਵਿ-ਨਾਟਕ ਬੜੀ ਸਫਲਤਾ ਨਾਲ ਖੇਡੇ। ਇਨ੍ਹਾਂ ਤੋਂ ਅਗਲੀ ਪੀੜ੍ਹੀ ਵਿੱਚੋਂ ਅਜਮੇਰ ਸਿੰਘ ਔਲਖ, ਡਾ. ਮਨਜੀਤਪਾਲ ਕੌਰ ਅਤੇ ਸੁਭਾਸ਼ ਪੁਰੀ ਨੇ ਵੀ ਮੇਰੇ ਕਾਵਿ-ਨਾਟਕਾਂ ਦਾ ਜ਼ਿਕਰਯੋਗ ਮੰਚਨ ਕੀਤਾ। ਇਨ੍ਹਾਂ ਤੋਂ ਬਾਅਦ ਦੇ ਅਤੇ ਅਜੋਕੇ ਸਮਕਾਲੀ ਪੋਚ ਦੇ ਰੰਗਕਰਮੀਆਂ ਵਿੱਚੋਂ ਕੇਵਲ ਧਾਲੀਵਾਲ, ਡਾ. ਸਾਹਿਬ ਸਿੰਘ ਅਤੇ ਕੀਰਤੀ ਕਿਰਪਾਲ ਨੇ ਵੀ ਮੇਰੇ ਕਾਵਿ-ਨਾਟਕਾਂ ਦੇ ਮੰਚਨ ਵਿੱਚ



ਉਚੇਚੀ ਭੂਮਿਕਾ ਨਿਭਾਈ। ਇਸ ਤਰ੍ਹਾਂ ਮੇਰੇ ਕਾਵਿ-ਨਾਟਕਾਂ ਦੇ 1976 ਤੋਂ 2018 ਤਕ ਦੇ 42 ਸਾਲਾਂ ਦੇ ਮੰਚਨ-ਕਾਲ ਦੌਰਾਨ, ਪੰਜਾਬੀ ਰੰਗਕਰਮੀਆਂ ਦੀਆਂ ਤਿੰਨ ਪੀੜ੍ਹੀਆਂ ਇਨ੍ਹਾਂ ਨਾਲ ਜੁੜੀਆਂ ਰਹੀਆਂ ਹਨ। ਇਹ ਆਪਣੇ ਆਪ ਵਿਚ ਇਕ ਮਹੱਤਵਪੂਰਨ ਤੱਥ ਹੈ।

'ਰੰਗਮੰਚ ਰਤਨ' ਕੇਵਲ ਧਾਲੀਵਾਲ ਨੇ ਹੁਣ ਤਕ, ਮੇਰੇ ਸਭ ਤੋਂ ਵੱਧ, ਅਰਥਾਤ 9 ਕਾਵਿ-ਨਾਟਕ ਖੇਡੇ ਹਨ। ਕਾਵਿ-ਨਾਟਕ ਖੇਡਣ ਤੇ ਖਿਡਵਾਉਣ ਵਿਚ ਉਸ ਦਾ ਕੋਈ ਸਾਨੀ ਨਹੀਂ। ਉਹ ਇਸ ਵਿਧਾ ਦਾ ਬੇਤਾਜ ਬਾਦਸ਼ਾਹ ਹੈ। ਉਸ ਦੀ ਪਾਰਦਰਸ਼ੀ ਦ੍ਰਿਸ਼ਟੀ ਪਰਤੱਖ ਤੋਂ ਅਗਾਂਹ ਵੇਖਣ ਦੀ ਸਮਰੱਥਾ ਰੱਖਦੀ ਹੈ। ਉਸ ਦੀ ਨਿਰਦੇਸ਼ਕੀ ਦ੍ਰਿਸ਼ਟੀ ਕਾਵਿ-ਨਾਟਕੀ ਕਾਰਜ ਨੂੰ, ਇਸ ਦੇ ਸਮੁੱਚ ਵਿਚ ਉਸਾਰਦੀ ਹੋਈ, ਬਹੁਪਰਤੀ ਅਤੇ ਬਹੁਦਿਸ਼ਾਵੀ ਬਣਾ ਦਿੰਦੀ ਹੈ। ਕੇਵਲ ਧਾਲੀਵਾਲ ਦੀ ਪੇਸ਼ਕਾਰੀ ਵਿਚ ਕਾਵਿ-ਬਿੰਬ ਦਾ ਸੁਹਜ ਅਤੇ ਨਾਟਕੀ ਕਾਰਜ ਦੀ ਜੱਟਿਲਤਾ ਇਕਮਿਕ ਹੋ ਜਾਂਦੇ ਹਨ। ਉਸ ਵਲੋਂ ਸਿਰਜੇ ਦਰਸ਼ਨੀ ਪ੍ਰਭਾਵ (visuals) ਮੇਰੇ ਕਾਵਿ-ਨਾਟਕਾਂ ਦੀ ਆਤਮਾ ਦੀ ਕਲਾਤਮਕ ਤੇ ਸੁਹਜਮਈ ਤਰਜਮਾਨੀ ਕਰਦੇ ਹਨ।

ਸਭ ਤੋਂ ਪਹਿਲਾਂ ਕੇਵਲ ਧਾਲੀਵਾਲ ਨੇ, ਗੁਰਸ਼ਰਨ ਸਿੰਘ ਦੇ ਨਿਰਦੇਸ਼ਨ ਹੇਠ, ਮੇਰੇ ਗੀਤ-ਨਾਟਕ: 'ਰੂਹ ਪੰਜਾਬ ਦੀ' ਵਿਚ, ਇਕ ਮੰਝੇ ਹੋਏ ਅਭਿਨੇਤਾ ਵਜੋਂ, ਆਪਣੀ ਵੱਖਰੀ ਪਛਾਣ ਬਣਾਈ ਸੀ। ਡਾ. ਸਾਹਿਬ ਸਿੰਘ ਦੁਆਰਾ ਖੇਡੇ ਗਏ ਮੇਰੇ ਕਾਵਿ-ਨਾਟਕ : 'ਮਨ ਦੇ ਹਾਣੀ' ਵਿਚ ਵੀ ਡੀਜ਼ਾਈਨਿੰਗ ਦਾ ਸਾਰਾ ਕਾਰਜ ਉਸ ਦੇ ਹੀ ਹੱਥ ਵਿਚ ਸੀ। ਇਸ ਤਰ੍ਹਾਂ ਉਹ, 1987 ਤੋਂ 2018 ਦੌਰਾਨ, 31 ਸਾਲਾਂ ਦੇ ਸਮੇਂ ਵਿਚ ਖੇਡੇ ਗਏ, ਮੇਰੇ 16 ਵਿੱਚੋਂ 11 ਕਾਵਿ-ਨਾਟਕਾਂ ਦੀਆਂ ਪੇਸ਼ਕਾਰੀਆਂ ਨਾਲ ਜੁੜਿਆ ਰਿਹਾ ਹੈ। ਏਨੇ ਕਾਵਿ-ਨਾਟਕ, ਸ਼ਾਇਦ, ਕਿਸੇ ਵੀ ਹੋਰ ਰੰਗਕਰਮੀ ਨੇ ਨਾ ਖੇਡੇ ਹੋਣ। ਇਹ ਵੀ ਇਕ ਇਤਿਹਾਸਕ ਰੀਕਾਰਡ ਹੈ। ਉਸ ਨੂੰ ਜੇ ਕਾਵਿ-ਨਾਟਕੀ ਰੰਗਮੰਚ ਦਾ ਵਿਸ਼ੇਸ਼ਗ ਆਖ ਲਈਏ, ਤਾਂ ਇਹ ਅਤਿਕਥਨੀ ਨਹੀਂ ਹੋਵੇਗੀ। ਇਹ ਪੁਸਤਕ ਬੜੇ ਮਾਣ ਨਾਲ ਮੈਂ ਕੇਵਲ ਧਾਲੀਵਾਲ ਨੂੰ ਸਮਰਪਤ ਕਰ ਰਿਹਾ ਹਾਂ।

ਮੇਰੀਆਂ ਕਾਵਿ-ਨਾਟਕਾਂ ਦੀਆਂ ਪੁਸਤਕਾਂ ਦੇ ਸਥਾਈ ਫੀਚਰ, 'ਮੇਰੇ ਕਾਵਿ-ਨਾਟਕ ਅਤੇ ਰੰਗਮੰਚ' ਨੂੰ ਵੀ, ਨਵੇਂ ਵਾਧਿਆਂ ਨਾਲ ਅਪਡੇਟ ਕਰਕੇ, ਇਸ ਪੁਸਤਕ ਵਿਚ ਦਿੱਤਾ ਜਾ ਰਿਹਾ ਹੈ। ਮੇਰੀ ਇਹ ਕੋਸ਼ਿਸ਼ ਰਹੀ ਹੈ ਕਿ ਆਪਣੇ ਕਾਵਿ-ਨਾਟਕਾਂ ਦੇ ਮੰਚਨ ਦੇ ਵੇਰਵੇ, ਹਵਾਲੇ ਲਈ, ਭਵਿੱਖ ਦੇ ਖੋਜਾਰਥੀਆਂ, ਵਿੱਦਿਆਰਥੀਆਂ, ਅਧਿਆਪਕਾਂ ਅਤੇ ਰੰਗਮੰਚ ਦੇ ਪ੍ਰੇਮੀਆਂ ਲਈ ਸੰਭਾਲ ਦਿੱਤੇ ਜਾਣ।

**ਰਵਿੰਦਰ ਰਵੀ**

May I submit that when a critic sets himself up as an arbiter of morality, a judge of the matter and not the manner of a work, he is no longer a critic he is a censor.

Is the play offensive ? I certainly hope so; it was my intention to offend—as well as amuse and entertain. Is it nihilist, immoral, defeatist ? Well, to that let me answer that "The American Dream" is a picture of our time—as I see it, of course. Every honest work is a personal, private yowl, a statement of one individual's pleausre or pain; but I hope that "The American Dream" is something more than that. I hope that it transcends the personal and the private, and has something to do with the anguish of us all.

**-Edward Albee**



## ਦਰਾਂ ਵਿਚ ਖੜੋਤੀਆਂ ਦੀਵਾਰਾਂ :
## ਕੁਝ ਆਪਣੇ ਕੁਝ 'ਦਰ ਦੀਵਾਰਾਂ' ਬਾਰੇ

'ਬੀਮਾਰ ਸਦੀ' ਤੋਂ ਬਾਅਦ 'ਦਰ ਦੀਵਾਰਾਂ' ਮੇਰਾ ਦੂਜਾ ਕਾਵਿ-ਨਾਟਕ ਹੈ। ਪੂਰੇ ਸੱਤ ਵਰ੍ਹੇ ਮੈਂ ਇਸ ਨੂੰ ਆਪਣੇ ਨਾਲ ਆਪਣੇ ਦਿਲ ਦਿਮਾਗ਼ ਵਿਚ ਚੁੱਕੀ ਫਿਰਦਾ ਰਿਹਾ ਹਾਂ। 'ਬੀਮਾਰ ਸਦੀ' 1973 ਵਿਚ ਲਿਖਿਆ ਸੀ। ਉਦੋਂ ਮੈਂ ਕੀਨੀਆਂ ਰਹਿੰਦਾ ਸਾਂ। 'ਦਰ ਦੀਵਾਰਾਂ' ਮੈਂ 20 ਅਕਤੂਬਰ, 1980 ਨੂੰ ਮੁਕੰਮਲ ਕੀਤਾ।

ਅੱਠ ਕੁ ਸਾਲ ਬਾਅਦ, ਅਕਤੂਬਰ, 1974 ਵਿਚ, ਕੀਨੀਆਂ ਨੂੰ ਸਦਾ ਲਈ ਵਿਦਾ ਕਹਿ ਕੇ ਮੈਂ ਕੈਨੇਡਾ ਲਈ ਤੁਰ ਪਿਆ ਸਾਂ। 31 ਅਕਤੂਬਰ ਤੋਂ 14 ਦਸੰਬਰ ਤਕ ਦੇ ਦਿਨ ਮੈਂ ਮਧ-ਪੂਰਬ, ਇੰਗਲੈਂਡ, ਸਕੈਂਡੇਨੇਵੀਆ ਅਤੇ ਯੂਰਪ ਦੇ ਹੋਰ ਦੇਸ਼ਾਂ ਵਿਚ ਖ਼ਾਨਾਬਦੋਸ਼ਾਂ ਵਾਂਗ ਘੁੰਮਦਿਆਂ ਗੁਜ਼ਾਰੇ। ਇਕ ਤਰ੍ਹਾਂ ਨਾਲ ਮੈਂ, ਅਘਰਵਾਸੀ, ਇਕ ਵਾਰ ਫਿਰ ਬੇ-ਦੇਸ਼ ਹੋ ਗਿਆ ਸਾਂ।

ਕੈਨੇਡਾ ਆਣ ਕੇ ਮੁੱਢਲਾ ਵਰ੍ਹਾ ਮੈਂ ਬੇਕਾਰੀ, ਆਵਾਰਾਗਰਦੀ ਅਤੇ ਏਥੋਂ ਦੇ ਜੀਵਨ ਤਥਾ ਸੱਭਿਅਤਾ ਦੀਆਂ ਪ੍ਰਸਥਿਤੀਆਂ ਤੇ ਕੀਮਤਾਂ ਦੇ ਅਧਿਅਨ ਤੇ ਅਨੁਭਵ ਵਿਚ ਗੁਜ਼ਾਰ ਦਿੱਤਾ।

28 ਕੁ ਦਿਨ ਤਕ ਲੱਕੜ ਦੇ ਕਾਰਖ਼ਾਨੇ ਵਿਚ ਮਜ਼ਦੂਰੀ ਕੀਤੀ। ਦੋ ਕੁ ਹਫ਼ਤੇ ਮਕਾਨ-ਉਸਾਰੀ ਦੇ ਕੰਮ ਵਿਚ ਸਹਾਇਕ ਦੀ ਭੂਮਿਕਾ ਨਿਭਾਈ। 12 ਜਨਵਰੀ, 1976 ਨੂੰ ਮੈਨੂੰ ਨਿਊ ਆਇਐਂਸ਼ ਦੇ ਸੈਕੰਡਰੀ ਸਕੂਲ ਵਿਚ ਅਧਿਆਪਕ ਦੀ ਨੌਕਰੀ ਮਿਲ ਗਈ। ਏਥੇ ਹੀ ਮੈਂ ਅੱਜ ਤਕ ਦਸਵੀਂ, ਗਿਆਰਵੀਂ ਅਤੇ ਬਾਰ੍ਹਵੀਂ ਸ਼੍ਰੇਣੀ ਦੇ ਵਿੱਦਿਆਰਥੀਆਂ ਨੂੰ ਅੰਗਰੇਜ਼ੀ ਭਾਸ਼ਾ, ਅੰਗਰੇਜ਼ੀ ਸਾਹਿਤ, ਪੱਤਰਕਾਰੀ ਅਤੇ ਸਾਹਿਤ-ਰਚਨਾ ਆਦਿ ਦੇ ਵਿਸ਼ੇ ਪੜ੍ਹਾ ਰਿਹਾ ਹਾਂ।

ਇਹ ਆਰੰਭਕ ਸ਼ਬਦ ਲਿਖਦਿਆਂ ਮੇਰੇ ਕੰਨਾਂ ਵਿਚ 1967 ਵਿਚ ਲਿਖੀ ਆਪਣੀ ਕਵਿਤਾ, 'ਯਥਾਰਥ ਦੀ ਤਲਾਸ਼ ਵਿਚ', ਦੇ ਬੋਲ ਗੂੰਜ ਰਹੇ ਹਨ :

'ਮਨ ਪਰਦੇਸੀ ਜੇ ਥੀਆ
ਸਭ ਦੇਸ ਪਰਾਏ।'

'ਕਲ-ਸਰਾਪੀ ਹੋਂਦ ਮੇਰੀ ਕਿਉਂ
ਬੱਦਲਾਂ ਦੇ ਪਰਛਾਵੇਂ ਪਿੱਛੇ ਭੱਜੀ ਜਾਏ ?

ਇਸ ਲੰਮੀ ਕਵਿਤਾ ਦਾ ਇਕ ਭਾਗ ਮੈਂ, ਹਿੰਦ-ਮਹਾਂਸਾਗਰ ਦਾ ਸਫ਼ਰ ਕਰਦਿਆਂ ਸਮੁੰਦਰੀ ਜਹਾਜ਼ ਵਿਚ ਲਿਖਿਆ ਸੀ। ਇਹ ਜਨਵਰੀ 1967 ਦੀ ਗੱਲ ਹੈ, ਜਦੋਂ ਮੈਂ ਭਾਰਤ ਨੂੰ ਵਿਦਾ ਕਹਿ ਕੇ ਕੀਨੀਆਂ ਜਾ ਰਿਹਾ ਸਾਂ। ਬਾਕੀ ਦੀ ਕਵਿਤਾ ਕੀਨੀਆਂ ਪਹੁੰਚ ਕੇ ਮੁਕੰਮਲ ਕੀਤੀ ਸੀ ਅਤੇ ਇਹ ਮੇਰੇ ਕਾਵਿ-ਸੰਗ੍ਰਹਿ 'ਦਿਲ-ਟ੍ਰਾਂਸਪਲਾਂਟ ਤੋਂ ਬਾਅਦ' ਵਿਚ ਛਪ ਚੁੱਕੀ ਹੈ।

ਕੈਨੇਡਾ ਪਹੁੰਚ ਕੇ, ਮੇਰਾ ਜੀਵਨ ਬੜੀ ਟੁੱਟ ਭੱਜ ਅਤੇ ਬੇਗਾਨਗੀ ਦੇ ਆਲਮ ਵਿਚ ਬੀਤਿਆ। ਇਹ ਕੁਝ ਹੀ ਮੈਨੂੰ ਕੈਨੇਡਾ ਤੇ ਹੋਰ ਪੱਛਮੀ ਦੇਸ਼ਾਂ ਦੇ ਬਹੁ-ਗਿਣਤੀ ਲੋਕਾਂ ਦੇ ਜੀਵਨ ਵਿਚ ਵੀ ਨਜ਼ਰ ਆਇਆ।

ਏਧਰ ਇਸਤਰੀ ਮਰਦ ਸਾਂਝੇ ਕਾਨੂੰਨ (Common Law) ਅਧੀਨ ਵਿਆਹ ਕਰਵਾਏ ਬਗੈਰ ਇਕੱਠੇ ਹੀ ਨਹੀਂ ਰਹਿ ਸਕਦੇ, ਸਗੋਂ ਬੱਚੇ ਵੀ ਪੈਦਾ ਕਰ ਸਕਦੇ ਹਨ। ਇਹ ਇਕੱਠੇ ਰਹਿਣਾ ਤੇ ਬਹੁਤ ਮਾਤਰਾ ਵਿਚ ਏਥੋਂ ਦੇ ਵਿਆਹ ਦੀ ਸੰਸਥਾ ਤਥਾ ਰੀਤ ਵੀ, ਮੈਨੂੰ ਉਮਰ ਭਰ ਦੇ ਰਿਸ਼ਤੇ ਨਾਲੋਂ ਇਕ ਵਕਤੀ ਅਤੇ ਕੰਮ-ਚਲਾਊ ਸਹੂਲਤ ਜਾਂ ਸਮਝੌਤੇ ਦੇ ਰੂਪ ਵਿਚ ਹੀ ਨਜ਼ਰ ਆਏ। ਉਂਜ ਵੀ ਏਧਰ ਅੱਜ ਕੱਲ੍ਹ ਵਿਆਹ ਕਰਵਾਉਣ ਦੀ ਰੁਚੀ ਹੌਲੀ ਹੌਲੀ ਜੇ ਖ਼ਤਮ ਨਹੀਂ ਹੁੰਦੀ ਜਾ ਰਹੀ, ਤਾਂ ਘਟ ਜ਼ਰੂਰੀ ਰਹੀ ਹੈ।

ਅਨੇਕਾਂ ਔਰਤਾਂ ਮੈਨੂੰ ਏਥੇ ਐਸੀਆਂ ਮਿਲੀਆਂ ਜਿਨ੍ਹਾਂ ਦੇ ਪਹਿਲੇ ਮਰਦਾਂ ਕੋਲੋਂ ਕਈ ਕਈ ਬੱਚੇ ਸਨ ਤੇ ਹੁਣ ਉਹ ਇਕ ਹੋਰ ਨਵੇਂ ਮਰਦ ਨਾਲ ਰਹਿ ਰਹੀਆਂ ਸਨ। ਏਥੋਂ ਦੇ ਬਹੁ-ਗਿਣਤੀ ਮਰਦਾਂ ਅਤੇ ਔਰਤਾਂ ਉੱਤੇ ਵਿਅਕਤੀਗਤ ਸੁਤੰਤਰਤਾ ਦਾ ਭੂਤ ਇਸ ਹੱਦ ਤਕ ਸਵਾਰ ਹੈ ਕਿ ਨਾ ਤਾਂ ਉਹ ਇਕ ਦੂਜੇ ਨਾਲ, ਨਾ ਹੀ ਵਰਤਮਾਨ ਸਥਿਤੀ ਨਾਲ ਅਤੇ ਨਾ ਹੀ ਆਪਣੀ ਸੰਤਾਨ ਤਥਾ ਅਗਲੀ ਨਸਲ ਨਾਲ ਕਿਸੇ ਕਿਸਮ ਦੇ ਸਮਝੌਤੇ ਦੀ ਗੁੰਜਾਇਸ਼ ਰੱਖਦੇ ਹਨ।

ਬੱਚੇ ਵੀ ਇਸੇ ਕੋਤਾਹੀ (Neglect) ਦੇ ਵਾਤਾਵਰਨ ਦੀ ਪੈਦਾਵਾਰ ਹੋਣ ਕਰਕੇ, ਮਾਪਿਆਂ ਤੋਂ ਚਾਰ ਕਦਮ ਅੱਗੇ ਹਨ। ਇਹ ਪੀੜ੍ਹੀ-ਵਿੱਥ (Generation Gap) ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ।

ਇਸ ਅਤਿਵਾਦੀ ਲਪੇਟ ਵਿਚ ਪੱਛਮੀ ਸਮਾਜ ਹੀ ਨਹੀਂ, ਸਗੋਂ ਏਧਰ ਆਣ ਕੇ ਵੱਸੇ ਸਾਡੇ ਲੋਕੀਂ ਵੀ ਆ ਰਹੇ ਹਨ। ਟੁੱਟੇ ਘਰਾਂ (Broken Homes) ਅਤੇ ਇਕ ਮਾਪਾ-ਪਰਵਾਰਾਂ (Single Parent Families) ਵਿੱਚੋਂ ਆਏ ਬੱਚੇ ਬੜੀਆਂ ਹੀ ਦੀਰਘ ਮਾਨਸਿਕ, ਵਿਅਕਤੀਗਤ ਅਤੇ ਸਮਾਜਕ ਸਮੱਸਿਆਵਾਂ ਦਾ ਸ਼ਿਕਾਰ ਹੋ ਰਹੇ ਹਨ। ਇਨ੍ਹਾਂ ਦੀ ਸ਼ਖ਼ਸੀਅਤ ਦੁਆਲੇ ਇਕੱਲ ਅਤੇ ਬੇਗਾਨਗੀ ਦੀਆਂ ਦੀਵਾਰਾਂ ਉੱਸਰ ਆਈਆਂ ਹਨ।



ਨਸ਼ਿਆਂ ਦੀ ਵਰਤੋਂ, ਕਾਮ-ਭੋਗ ਅਤੇ ਇਨ੍ਹਾਂ ਦੀ ਅਤਿਵਾਦੀ ਉਲਾਰ ਰੁਚੀ (Perversion) ਦਾ ਸ਼ਿਕਾਰ ਹੋ ਕੇ, ਅੱਜ ਦੀ ਨਸਲ ਅਜੋਕੇ ਵਾਤਾਵਰਨ ਵਿਚ ਇਕ ਖਲਾਅ (Vacuum) ਪੈਦਾ ਕਰ ਰਹੀ ਹੈ। ਹਰ ਕੋਈ ਆਪਣੇ ਸੰਦੇਹ ਦਾ ਸਾਖਸ਼ਾਤ ਰੂਪ ਦੂਸਰੇ ਵਿਚ ਵੇਖਦਾ ਹੈ। ਇਸ ਤਰ੍ਹਾਂ ਇਕ ਤੋਂ ਇਕ ਦੀ ਇਹ ਵਿਥ ਲਗਾਤਾਰ ਵਧੀ ਜਾ ਰਹੀ ਹੈ। ਇਕ ਦੂਜੇ ਨੂੰ ਮਿਲ ਕੇ, ਇਕ ਦੂਜੇ ਨਾਲ ਇਕੱਠਿਆਂ ਰਹਿ ਕੇ ਵੀ ਇੰਜ ਜਾਪਦਾ ਹੈ, ਜਿਵੇਂ ਇਕ ਦੂਜੇ ਨੂੰ ਮਿਲੇ ਹੀ ਨਾ ਹੋਈਏ, ਜਾਣਦੇ ਹੀ ਨਾ ਹੋਈਏ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਹਰ ਦਰਵਾਜ਼ੇ ਵਿਚ ਦੀਵਾਰਾਂ ਤਣ ਕੇ ਖਲੋ ਗਈਆਂ ਹੋਣ, ਜਿਵੇਂ ਅਸੀਂ ਐਨਾ ਨਜ਼ਦੀਕ ਹੁੰਦਿਆਂ ਵੀ ਇਕ ਦੂਜੇ ਤੋਂ ਕੋਹਾਂ ਦੂਰ ਖੜ੍ਹੇ ਹੋਈਏ :

ਤੂੰ ਤੇ ਮੈਂ ਜਿਉਂ ਮਿਲਣ ਦੀਵਾਰਾਂ !
... ... ... ...
ਇੱਥੇ ਚਿਹਰੇ ਹਨ ਪਹਿਚਾਣ ਨਹੀਂ !
... ... ... ...
ਇਸ ਨਗਰੀ ਰੁੱਖ ਹੈ; ਛਾਂ ਨਹੀਂ !

ਗੋਤ-ਗਮਨੀ (Incest) ਵੀ ਏਥੇ ਇਕ ਦੀਰਘ ਸਮੱਸਿਆ ਹੈ। ਨਾਬਾਲਗਾਂ ਵਿਚ ਲਿੰਗ-ਭੋਗ ਪ੍ਰਚੱਲਤ ਹੈ। ਅਣਵਿਆਹੀਆਂ ਮਾਵਾਂ ਬੇਸ਼ੁਮਾਰ ਹਨ। ਐਸੀਆਂ ਔਰਤਾਂ ਵੀ ਹਨ ਜੁ ਲਿੰਗ-ਭੋਗ ਨੂੰ ਪ੍ਰਾਕ੍ਰਿਤਿਕ ਰੂਪ ਵਿਚ ਤਾਂ ਭੋਗਦੀਆਂ ਹਨ, ਪਰ ਮਾਂ ਬਣਨ ਤੋਂ ਇਨਕਾਰੀ ਹਨ। ਉਨ੍ਹਾਂ ਲਈ ਆਪਣੀ ਫਿੱਗਰ ਅਤੇ ਖ਼ੂਬਸੂਰਤੀ ਨੂੰ ਬਰਕਰਾਰ ਰੱਖਣਾ ਹੀ ਸਭ ਤੋਂ ਵੱਧ ਮਹੱਤਵਪੂਰਨ ਗੱਲ ਹੈ।

ਨਾਬਾਲਗਾਂ ਲਈ ਸ਼ਰਾਬਨੋਸ਼ੀ ਕਾਨੂੰਨਨ ਮਨ੍ਹਾਂ ਹੈ। ਮੈਰੀਵਾਨਾ, ਹੈਰੋਇਨ, ਐਲ.ਐਸ.ਡੀ. ਤੇ ਕੋਕੇਨ ਆਦਿ ਹੋਰ ਡਰੱਗਜ਼ ਦੀ ਵਰਤੋਂ ਵੀ ਗ਼ੈਰ-ਕਾਨੂੰਨੀ ਹੈ। ਪਰ ਇਹ ਸਭ ਕੁਝ, ਕੀ ਬਾਲਗ ਤੇ ਕੀ ਨਾਬਾਲਗ, ਏਥੇ ਆਮ ਵਰਤਦੇ ਹਨ। ਵਿਸ਼ਾਦ ਤੇ ਅਲਗਾਵ ਨੌਜਵਾਨਾਂ ਨੂੰ ਹਿੰਸਾ, ਜੁਰਮਾਂ ਅਤੇ ਆਤਮਹੱਤਿਆ ਵਲ ਲੈ ਤੁਰਦੇ ਹਨ। ਉੱਤਰੀ ਅਮਰੀਕਾ ਵਿਚ ਜੁਰਮ ਤੇ ਹਿੰਸਾ ਦੀ ਦਰ ਹੋਰ ਦੇਸ਼ਾਂ ਦੇ ਮੁਕਾਬਲੇ, ਕਿਤੇ ਵਧੇਰੇ ਹੈ।

ਅਤਿ ਦੀ ਮਹਿੰਗਾਈ ਵਿਚ ਗੁਜ਼ਾਰਾ ਕਰਨ ਲਈ ਮਰਦ ਅਤੇ ਇਸਤਰੀ ਦੋਹਾਂ ਦਾ ਕੰਮ ਕਰਨਾ ਜ਼ਰੂਰੀ ਹੈ। ਬੱਚੇ ਬੇਬੀ-ਸਿਟਰਾਂ ਕੋਲ ਰੁਲਦੇ ਅਤੇ ਮਾਪਿਆਂ ਦੇ ਪਿਆਰ, ਧਿਆਨ, ਸੰਬੰਧ ਅਤੇ ਨੇੜਤਾ ਤੋਂ ਵਾਂਜੇ ਰਹਿ ਜਾਂਦੇ ਹਨ। ਸਾਂਝੇ ਪਰਵਾਰਕ ਸੰਕਲਪ ਦੇ ਅਧਾਰ ਨਿੱਘਰ ਰਹੇ ਹਨ। ਭਾਵੁਕ ਸਾਂਝ ਖ਼ਤਮ ਹੋ ਰਹੀ ਹੈ। ਕਿਸ਼ੋਰ-ਅਵਸਥਾ ਤੋਂ ਹੀ ਨਸ਼ਿਆਂ ਦੇ ਸੇਵਨ ਦੇ ਰੋਗ ਲੱਗ ਰਹੇ ਹਨ।

ਏਥੋਂ ਦੇ ਪਰਵਾਰਕ ਜੀਵਨ ਦਾ ਆਧਾਰ ਮੂਲ ਰੂਪ ਵਿਚ ਪੈਸਾ ਹੈ। 40,

40 ਸਾਲ ਵਿਆਹੁਤਾ ਜੀਵਨ ਇਕੱਠੇ ਬਿਤਾ ਕੇ ਅਤੇ ਬੱਚੇ ਪੈਦਾ ਕਰਕੇ ਜਦੋਂ ਮਰਦ ਦਿਲ ਦੇ ਰੋਗ ਦਾ ਸ਼ਿਕਾਰ ਹੋ ਜਾਦਾ ਹੈ, ਤਾਂ ਔਰਤ ਉਸ ਨੂੰ ਛੱਡ ਕੇ ਚਲੀ ਜਾਂਦੀ ਹੈ। ਬਚਪਨ, ਬੁਢਾਪੇ ਅਤੇ ਬੀਮਾਰੀ ਵਿਚ ਹੀ, ਸਭ ਤੋਂ ਵਧੇਰੇ, ਇਨਸਾਨੀ ਆਸਰੇ ਅਤੇ ਮੁਹੱਬਤ ਦੀ ਲੋੜ ਹੁੰਦੀ ਹੈ—ਤੇ ਉਦੋਂ ਹੀ ਇਹ ਪ੍ਰਾਪਤ ਨਹੀਂ ਹੁੰਦਾ।

ਜਦੋਂ ਵਾਦਾਂ, ਵਿਸ਼ਵਾਸਾਂ, ਰਾਜਨੀਤੀ, ਸ਼ਾਸਨ-ਪ੍ਰਬੰਧਾਂ ਅਤੇ ਸਥਾਪਤ ਕੀਮਤਾਂ ਕੋਲ ਇਨ੍ਹਾਂ ਸਮੱਸਿਆਵਾਂ ਦੇ ਸਮਾਧਾਨ ਲਈ ਕੋਈ ਜੁਗਤ ਨਾ ਹੋਵੇ, ਤਾਂ ਪ੍ਰਸ਼ਨ ਉਤਪੰਨ ਹੁੰਦਾ ਹੈ :-

ਥਲ ਵਿਚ ਘਿਰੇ ਕਾਫਲੇ ਵਾਂਗੂੰ
ਵਾ-ਵਰੋਲੇ ਵਿਚ ਦਿਸ਼ਾਵਾਂ
ਘੁੰਮਣ, ਚੜ੍ਹਿਆ ਗਰਦ-ਗ਼ੁਬਾਰ !
ਕਿੱਥੇ, ਕਿਸ ਨੂੰ ਦਸਤਕ ਦੇਈਏ,
ਹਰ ਇਕ ਦਰ, ਬਣਿਆਂ ਦੀਵਾਰ ?

ਵਿਅਕਤੀ ਦੀ ਆਪਣੇ ਨਾਲ, ਵਿਅਕਤੀ ਦੀ ਵਿਅਕਤੀ ਨਾਲ ਅਤੇ ਇਨ੍ਹਾਂ ਦੀ ਸਮੁੱਚੇ ਵਾਤਾਵਰਨ ਨਾਲ ਟੱਕਰ ਨੇ ਅਜੋਕੀ ਸਥਿਤੀ ਅਤੇ ਇਸ ਦੀਆਂ ਕੀਮਤਾਂ ਨੂੰ ਬਹੁਤ ਹੀ ਜੱਟਿਲ ਬਣਾ ਦਿੱਤਾ ਹੈ।

ਪੂਰਨ ਸੁਤੰਤਰਤਾ ਦੀ ਇੱਛਾ ਨੇ ਸਾਨੂੰ ਵਣ ਵਿਚ ਖੜ੍ਹੇ ਰੁੱਖਾਂ ਵਾਂਗ ਕੋਲ ਕੋਲ ਪਰ ਫਿਰ ਵੀ ਇਕ ਦੂਜੇ ਤੋਂ ਕੋਹਾਂ ਦੂਰ ਖੜ੍ਹੀਆਂ ਇਕਾਈਆਂ ਦਾ ਰੂਪ ਦੇ ਦਿੱਤਾ ਹੈ :

ਘੁੱਗ ਵਸਦਾ ਇਕ ਸ਼ਹਿਰ ਸੀ ਜਿੱਥੇ—
ਏਧਰ, ਓਧਰ, ਜਿੱਧਰ ਵੇਖੋ,
ਕਦਮ ਕਦਮ 'ਤੇ ਬੰਦ ਗੁਫ਼ਾ !

ਹਰ ਪਾਸੇ ਤੋਂ ਪੱਥਰ ਡਿੱਗੇ,
ਹਰ ਦਰਵਾਜ਼ਾ ਬੰਦ ਪਿਆ !

ਜੰਗਲ ਦੇ ਵਿਚ ਰੁੱਖਾਂ ਵਾਂਗੂੰ,
ਕੋਲ ਕੋਲ ਹਨ, ਜੁਦਾ ਜੁਦਾ !

ਬੱਚੇ ਜਣ ਕੇ, ਮਾਪੇ ਉਨ੍ਹਾਂ ਨੂੰ ਸੰਭਾਲ ਨਹੀਂ ਸਕਦੇ। ਉਨ੍ਹਾਂ ਦੀ ਪਾਲਣਾ ਪੋਸਣਾ ਤੋਂ ਕੋਤਾਹੀ ਕਰਦੇ ਹਨ। ਕਈਆਂ ਦੇ ਮਾਪੇ ਮਰ ਜਾਂਦੇ ਹਨ ਤੇ ਹੋਸ਼ ਸੰਭਾਲਣ ਤੋਂ ਪਹਿਲਾਂ ਹੀ ਉਹ ਅਨਾਥ ਹੋ ਜਾਂਦੇ ਹਨ। ਅਜਿਹੇ ਬੱਚਿਆਂ ਨੂੰ



ਸਰਕਾਰ ਦੇ ਸੋਸ਼ਲ ਵਰਕਰ ਲੈ-ਪਾਲਕ ਮਾਪਿਆਂ (Foster Parents) ਦੇ ਘਰਾਂ ਵਿਚ ਲੈ ਜਾਂਦੇ ਹਨ। ਇਹ ਲੈ-ਪਾਲਕ ਮਾਪੇ ਵੀ ਆਪੋ ਆਪਣੀ ਇਕਾਈ ਦੀ ਸੀਮਾਂ ਵਿਚ ਬੱਝੇ ਇਨ੍ਹਾਂ ਨਾਲ ਕੋਈ ਨਿੱਘਾ, ਡੂੰਘਾ ਅਤੇ ਚਿਰਜੀਵੀ ਸੰਬੰਧ ਸਥਾਪਤ ਨਹੀਂ ਕਰ ਸਕਦੇ। ਇਹ ਮਾਪੇ ਆਪਸ ਵਿਚ ਟੁੱਟ ਜਾਂਦੇ, ਜੁਦਾ ਜੁਦਾ ਹੋ ਜਾਂਦੇ ਹਨ। ਨੌਕਰੀ ਦੀ ਭਾਲ ਵਿਚ ਇਕ ਤੋਂ ਦੂਜੇ, ਨਗਰ ਚਲੇ ਜਾਂਦੇ ਹਨ। ਇਹ ਲੈ-ਪਾਲਕ ਬੱਚੇ (Foster Children) ਇਕ ਤੋਂ ਦੂਜੇ, ਦੂਜੇ ਤੋਂ ਤੀਜੇ ਅਤੇ ਅਨੇਕ ਘਰਾਂ ਦੀ ਯਾਤਰਾ ਜਾਰੀ ਰੱਖਦੇ ਹਨ। ਜੜ੍ਹ-ਹੀਣਤਾ ਅਤੇ ਮੋਹ-ਬਣਵਾਸ ਵਿਚ ਵਿਚਰਦੇ ਹੋਏ ਹੀ, ਇਹ ਜਵਾਨ ਹੁੰਦੇ ਹਨ। ਇਨ੍ਹਾਂ ਕੋਲ ਆਪਣੇ ਵਿਰਸੇ ਦੀ ਟੁੱਟ ਭੱਜ ਅਤੇ ਥੇਹ ਤੋਂ ਬਿਨਾਂ ਹੋਰ ਕੁਝ ਨਹੀਂ ਹੁੰਦਾ। ਮਾਪਿਆਂ ਅਤੇ ਪਰਵਾਰਾਂ ਦੀਆਂ ਯਾਦਾਂ ਤੋਂ ਸੱਖਣੇ, ਇਹ ਬੜੀਆਂ ਪੀਡੀਆਂ ਮਾਨਸਿਕ ਗ੍ਰੰਥੀਆਂ ਵਿਚ ਵਿਕਲ ਹੁੰਦੇ ਹਨ।

ਇਨ੍ਹਾਂ ਦਾ ਜੀਵਨ, ਸਮਾਜ ਤੇ ਹੋਰ ਸਭ ਕੁਝ ਆਪਣਾ ਆਪਾ ਹੀ ਹੋ ਨਿੱਬੜਦਾ ਹੈ, ਅਤੇ ਜਾਂ ਬਚਪਨ ਦੀਆਂ ਉਹ ਯਾਦਾਂ, ਜਦੋਂ ਇਨ੍ਹਾਂ ਆਪਣੇ ਸਾਰੇ ਵਿਸ਼ਾਦ, ਨਿਰਾਸ਼ਾ ਅਤੇ ਬੇਵਸੀ ਦੀ ਸਥਿਤੀ ਦਾ ਸਮਾਧਾਨ ਕਰਨ ਲਈ, ਬਿਜਲਾਣੂ ਖਿਡੌਣਿਆਂ (Electronic Toys) ਉੱਤੇ ਆਪਣੀ ਸ਼ਕਤੀ ਦੇ ਵਿਖਾਵੇ ਅਤੇ ਅਧਿਕਾਰ ਦੀ ਸਥਾਪਤੀ ਵਿਚ ਹੀ ਨਿਕਾਸ ਭਾਲਿਆ ਸੀ। ਅੱਜ ਕੱਲ੍ਹ ਇਹੋ ਜਿਹੇ ਬਿਜਲਾਣੂ ਖਿਡਾਉਣੇ ਬਣ ਚੁੱਕੇ ਹਨ, ਜਿਨ੍ਹਾਂ ਨੂੰ ਆਪਣੀ ਇੱਛਾ ਤੇ ਮਰਜ਼ੀ ਅਨੁਸਾਰ ਪ੍ਰੋਗਰਾਮ ਕੀਤਾ ਜਾ ਸਕਦਾ ਹੈ। ਆਪਣੇ ਖਿਡੌਣਿਆਂ ਦੇ ਇਸ ਜਗਤ ਵਿਚ ਵਿਚਰਦਿਆਂ ਕਦੇ ਕਦਾਈਂ ਇਨ੍ਹਾਂ ਬੱਚਿਆਂ ਨੇ ਆਪਣੇ ਆਪ ਨੂੰ ਅਵੱਸ਼ ਹੀ ਨਵੇਂ ਖੁਦਾ ਅਤੇ ਪੂਰਨ ਤਾਨਾਸ਼ਾਹ ਅਨੁਭਵ ਕੀਤਾ ਹੋਵੇਗਾ :-

ਬਿਜਲਾਣੂ ਖੇਡਾਂ ਦਾ ਮਾਲਕ,
ਹਰ ਬੱਚਾ, ਜਿਉਂ ਨਵਾਂ ਖ਼ੁਦਾ !

... ਤੇ ਫਿਰ ਜੀਵਨ ਦੀਆਂ ਕਠੋਰ ਹਕੀਕਤਾਂ ਦਾ ਸਾਹਮਣਾ ਕਰਦਿਆਂ ਇਹ ਸੁਫ਼ਨ-ਸੰਸਾਰ ਚੀਨਾ ਚੀਨਾ ਵੀ ਜ਼ਰੂਰ ਹੋਇਆ ਹੋਵੇਗਾ :-

ਮੋਹ ਦੀ ਥਾਂ, ਖਿਡੌਣਾ ਮਿਲਿਆ !
... ... ... ...
ਸੰਗਤ ਮੰਗੀ, ਟੀ. ਵੀ. ਜੁੜਿਆ !
... ... ... ...
ਟੁੱਟੇ ਹੋਏ ਘਰਾਂ ਦੇ ਜਾਏ,
ਕੀਚਰ ਕੀਚਰ ਹੋਂਦ ਆਪਣੀ—
ਇਕ ਦੂਜੇ 'ਚੋਂ ਲੱਭਣ ਆਏ !

ਬਿਜਲਾਣੂ ਖਿਡੌਣਿਆਂ ਦੇ ਇਨ੍ਹਾਂ ਨਵੇਂ ਖੁਦਾਵਾਂ ਨੂੰ—ਆਪਣੇ ਅੱਥਰੂ, ਆਪਣੀ ਨਾਉਮੀਦੀ, ਆਪਣੀ ਸ਼ਕਤੀ, ਸੰਘਰਸ਼ ਦੀ ਇੱਛਾ ਅਤੇ ਜੀਵਨ ਦੀ ਚਾਹ ਨੂੰ ਸੀਨੇ ਉਤੇ ਚੁੱਕੀ ਪਤਾ ਨਹੀਂ ਕਿੰਨੇ ਟੁੱਟੇ, ਸਬੂਤੇ, ਇਕ-ਮਾਪਾ ਘਰਾਂ ਅਤੇ ਇਨ੍ਹਾਂ ਵਿਚ ਵਿਚਰਦੇ ਅਤਿਵਾਦੀ, ਸਾਹ-ਘੁੱਟਵੇਂ ਅਤੇ ਉਲਾਰ ਮਾਹੌਲ ਦੀਆਂ ਅੰਤਰ ਤੇ ਪਰਸਪਰ ਵਿਰੋਧੀ ਸ਼ਕਤੀਆਂ ਦੇ ਅਸੁਖਾਵੇਂ ਹਾਲਾਤ ਵਿੱਚੋਂ ਗੁਜ਼ਰਨਾ ਪਿਆ ਹੋਵੇਗਾ।

ਨਵਯੁਵਕਾਂ ਵਲੋਂ, ਨਾਦਾਨੀ ਵਿਚ ਜਾਂ ਜਾਣ ਬੁਝ ਕੇ ਹਰ ਪ੍ਰਕਾਰ ਦੀ ਕੀਤੀ ਤਬਾਹੀ ਤੇ ਬਰਬਾਦੀ (Vandalism) ਦੀਆਂ ਆਦਤਾਂ, ਛੋਟੀ ਉਮਰ ਵਿਚ ਹੀ ਮੁੰਡੇ ਕੁੜੀਆਂ ਵਿਚ ਪ੍ਰਚੱਲਤ ਬਾਲ-ਵੇਸ਼ਵਾਈ, ਅਤੇ ਐਸੀਆਂ ਹੀ ਹੋਰ ਅਨੇਕਾਂ ਕੁਰੀਤਾਂ ਤੇ ਜੁਰਮਾਂ ਵਲ ਵੇਖ ਕੇ ਇਉਂ ਜਾਪਦਾ ਹੈ ਜਿਵੇਂ ਗੜਬੜ (Anarchy) ਹੀ ਕਾਨੂੰਨ ਬਣ ਗਈ ਹੋਵੇ।

ਨਾਬਾਲਗ ਬੱਚਿਆਂ ਨੂੰ ਕਾਨੂੰਨ ਮੁਜਰਮ ਨਹੀਂ ਠਹਿਰਾ ਸਕਦਾ। ਇਨ੍ਹਾਂ ਬੱਚਿਆਂ ਨੂੰ ਮਹਾਂ-ਨਗਰਾਂ ਦੇ ਵਿਸ਼ੈਲੇ ਮਾਹੌਲ ਵਿੱਚੋਂ ਚੁਕ ਕੇ, ਇਨ੍ਹਾਂ ਦੇ ਲੈ-ਪਾਲਕ, ਅਸਲੀ ਜਾਂ ਇਕ-ਮਾਪਾ ਪਰਵਾਰਾਂ ਵਿਚ ਭੇਜਿਆ ਜਾਂਦਾ ਹੈ; ਜਿੱਥੋਂ ਦੀ ਟੁੱਟ ਭੱਜ ਅਤੇ ਅਲਗਾਵ ਵਿੱਚੋਂ ਇਹ ਫੇਰ ਦੌੜ ਆਉਂਦੇ ਹਨ। ਏਸ ਉਮਰ ਵਿਚ ਇਨ੍ਹਾਂ ਦੇ ਬੱਚੇ ਵੀ ਹੋ ਜਾਂਦੇ ਹਨ।

ਸਰਕਾਰੀ ਸੋਧ-ਕੇਂਦਰਾਂ (Correctional Centres) ਵਿਚ ਵੀ ਇਨ੍ਹਾਂ ਦੀ ਜੂਨ ਸੁਧਰਦੀ ਨਹੀਂ ਜਾਪਦੀ। ਸਿੱਟੇ ਵਜੋਂ ਇਹ ਸਮੱਸਿਆ ਆਪਣੇ ਆਪ ਨਾਲ ਨਿਤ ਨਵੀਆਂ ਜ਼ਰਬਾਂ ਖਾ ਕੇ, ਹੋਰ ਸਮੱਸਿਆਵਾਂ ਵਾਂਗ, ਲਗਾਤਾਰ ਵਧਦੀ ਜਾ ਰਹੀ ਹੈ।

ਜਾਪਦਾ ਹੈ ਜ਼ਿੰਦਗੀ ਕੋਲੋਂ ਅਰਥ, ਟੀਚੇ ਅਤੇ ਆਦਰਸ਼ ਖੁਸ ਚੁਕੇ ਹਨ। ਜਦੋਂ ਵਿਰਸੇ ਵਿਚ ਹਰ ਕਿਸਮ ਦੇ ਐਬ ਪ੍ਰਾਪਤ, ਪ੍ਰਚੱਲਤ ਅਤੇ ਪਰਵਾਨ ਹੋਣ ਅਤੇ ਮਾਹੌਲ ਕੋਲ ਵੀ ਇਨ੍ਹਾਂ ਦੀ ਸੰਕਟ-ਸਥਿਤੀ ਦਾ ਸਮਾਧਾਨ ਨਾ ਹੋਵੇ, ਤਾਂ ਅਜਿਹੀ ਸਥਿਤੀ ਵਿਚ ਜਿਊਣ ਵਾਲਿਆਂ ਨੂੰ ਸ਼ਾਇਦ ਇਹ ਸਭ ਕੁਝ ਸੁਭਾਵਕ, ਕੁਦਰਤੀ ਅਤੇ ਠੀਕ ਹੀ ਮਹਿਸੂਸ ਹੋਣ ਲੱਗ ਪੈਂਦਾ ਹੋਵੇ।

ਕੱਲੀ ਕਾਰੀ ਚਿੰਤਕ ਸੋਚ ਨਿਕਾਰਖਾਨੇ ਵਿਚ ਤੂਤੀ ਦੀ ਆਵਾਜ਼ ਬਣ ਕੇ ਹੀ ਰਹਿ ਜਾਂਦੀ ਹੈ :

ਆਪਣੇ ਦੇਸ਼ ਅਵਾਸੀ ਹੋਇਆ
ਮੰਡੀ ਵਿਚ ਗ਼ੁਲਾਮਾਂ ਵਾਂਗੂੰ
ਹਰ ਕੋਈ ਵਿਕਦਾ ਖ਼ਾਹਿਸ਼ ਨਾਲ !
... ... ... ...
ਮੋਹ-ਬਣਵਾਸ ਭੋਗਦੇ ਲੋਕੀਂ
ਰਾਮ, ਲਖਣ, ਸੀਤਾ, ਲਵ, ਕੁਸ਼ ਵੀ—
ਜੰਗਲ ਦੀ ਅੱਗ—
ਲੰਕਾ ਬਣਿਆਂ ਇਹ ਸੰਸਾਰ !
... ... ... ...
ਬੁੱਢੇ ਮਾਸ ਜਿਹੇ ਅਹਿਸਾਸ,
ਪਿੰਨ ? ਚਾਕੂ ਦਾ ਦੀ ਪ੍ਰਭਾਵ ?
... ... ... ...
ਵਿਚ ਵਿਮਾਨ ਮੁਸਾਫ਼ਰ ਦੋਵੇਂ—
ਉੱਪਰ ਮਾਨਵ, ਹੇਠਾਂ ਖੋਤਾ !



ਏਥੇ ਕੁਝ ਮਿਸਾਲਾਂ ਐਸੀਆਂ ਵੀ ਮਿਲਦੀਆਂ ਹਨ ਕਿ ਲੈ-ਪਾਲਕ ਘਰਾਂ 'ਚੋਂ ਆਏ ਭੈਣ ਭਰਾ ਅਨਜਾਣੇ ਵਿਚ ਹੀ ਇਕ ਦੂਜੇ ਨਾਲ ਮੋਹ-ਮੁਹੱਬਤ ਵਿਚ ਫਸ ਕੇ ਵਿਆਹ ਕਰ ਬਹਿੰਦੇ ਅਤੇ ਬੱਚੇ ਵੀ ਪੈਦਾ ਕਰ ਲੈਂਦੇ ਹਨ। ਏਸ ਪੜਾ ਤੇ ਜਦੋਂ ਇਹ ਗੱਲ ਪ੍ਰਗਟ ਹੁੰਦੀ ਹੈ ਕਿ ਅਸਲ ਵਿਚ ਉਹ ਭੈਣ ਭਰਾ ਹਨ, ਤਾਂ ਕਾਨੂੰਨ ਆ ਧਮਕਦਾ ਹੈ—ਤੇ ਇਨ੍ਹਾਂ ਨੂੰ ਇਹ ਪਰਵਾਰ ਤੋੜਨ ਦਾ ਹੁਕਮ ਦਿੰਦਾ ਹੈ। ਕਾਨੂੰਨ ਅਨੁਸਾਰ ਗੋਤ-ਗਮਨੀ ਜੁਰਮ ਹੈ। ਸਵਾਲ ਪੈਦਾ ਹੁੰਦਾ ਹੈ ਕਿ ਅਜਿਹੀਆਂ ਸਥਿਤੀਆਂ ਦੇ ਉਤਪੰਨ ਹੋਣ ਤੋਂ ਪਹਿਲਾਂ ਇਹ ਕਾਨੂੰਨ ਕਿੱਥੇ ਸੀ ? ਇਹ ਰਾਜ-ਪ੍ਰਬੰਧ ਕਿੱਥੇ ਸੀ ? ਇਹ ਸੱਭਿਅਤਾ ਕਿੱਥੇ ਸੀ ?

ਅਜਨਬੀਆਂ ਦੇ ਇਸ ਨਾਟਕ ਵਿਚ—
ਹਰ ਕੋਈ ਕਿਸੇ ਦਾ ਹੈ ਕੁਝ ਲੱਗਦਾ !
ਅੰਨ੍ਹਾ ਏਥੇ ਬੀਨ ਵਜਾਵੇ,
ਬੋਲਾ, ਪਰ, ਕੁਝ ਸੁਣ ਨਹੀਂ ਸਕਦਾ !

ਜਿੱਥੇ ਬਚਪਨ ਲੈ-ਪਾਲਕ ਘਰਾਂ ਅਤੇ ਬੇਬੀ ਸਿਟਰਾਂ ਵਿਚ ਗੁਜ਼ਰ ਰਿਹਾ ਹੋਵੇ, ਬੁਢਾਪਾ ਬੁੱਢਿਆਂ ਲਈ ਬਣੇ ਕਮਿਊਨਿਟੀ ਹੋਮਜ਼ ਵਿਚ ਰੁਲ ਰਿਹਾ ਹੋਵੇ ਤੇ ਜਵਾਨੀ ਉਲਾਰ ਤੇ ਹਰ ਕਿਸਮ ਦੀਆਂ ਅਤਿਵਾਦੀ ਕੀਮਤਾਂ ਦਾ ਸ਼ਿਕਾਰ ਹੋਵੇ, ਉੱਥੇ ਸਥਿਤੀ ਕੁਝ ਐਸੀ ਹੀ ਜਾਪਦੀ ਹੈ :-

ਇਸ ਟਾਵਰ ਦੀ ਉੱਚੀ ਟੀਸੀ,
ਅੰਬਰ ਛੂੰਹਦੀ ! ਨ੍ਹੇਰ ਫੈਲਿਆ !
ਉੱਪਰ ਟੰਗੀ ਖਲਕਤ ਘੁੰਮੇਂ—
ਹੇਠਾਂ ਉਤਰਨ ਦੇ ਰਾਹ ਬੰਦ !
... ... ... ...
ਟਾਵਰ ਹੇਠਾਂ ਟਾਈਮ-ਬੰਬ ਹੈ।

ਔਰਤ ਅਤੇ ਮਰਦ ਦੀ ਇਕ ਦੂਜੇ ਪ੍ਰਤੀ ਖਿੱਚ ਅਤੇ ਚੇਤਨਾ 'ਚੋਂ ਹੀ ਕਦੇ ਪਰਵਾਰ ਅਤੇ ਸਮਾਜ ਪੈਦਾ ਹੋਏ ਸਨ। ਜਾਪਦਾ ਹੈ ਕਿ ਅੱਜ ਇਨ੍ਹਾਂ ਨੇ ਆਪ ਹੀ ਇਸ ਸਾਰੀ ਬਣਤਰ ਨੂੰ ਕੇਂਦਰ 'ਚੋਂ ਕੱਟ, ਬਿਖੇਰ ਦਿੱਤਾ ਹੋਵੇ :-

ਇਸ ਸੰਸਾਰ ਦੀ ਹੋਂਦ ਤੇ ਹੋਣੀ—
ਤਿੱਖੇ ਚਾਕੂ ਨਾਲ ਕਿਸੇ ਨੇ,
ਕੇਂਦਰ ਵਿੱਚੋਂ ਕੱਟ ਦਿਤੀ ਹੈ !
... ... ... ...
ਬਿਖਰ ਗਏ ਹਨ ਵੱਗਾਂ ਵਾਂਗੂੰ,
ਕੱਲੇ ਕੱਲੇ ਪ੍ਰਾਣੀ ਅੰਦਰ !
... ... ... ...
ਬਚਪਨ ਮੇਰਾ ਨਿਰੀ ਇਕੱਲ
ਬੇ-ਬਾਪ ਮੌਸਮ ਦੀ ਵਿਥਿਆ,
ਮਾਂ ਬਿਨ ਭੁਗਤੀ ਧੁੱਪ ਦੀ ਗੱਲ !
... ... ... ...
ਪਾਟੀਆਂ ਜੀਨਾਂ, ਖਿੱਲਰੇ ਵਾਲ,
ਸਾਡੇ ਬੱਚੇ, ਸਾਨੂੰ ਗਾਲ੍ਹ !
... ... ... ...
ਅੰਨ੍ਹੇਂ ਨੂੰ ਰੰਗਾਂ ਦੀ ਭਾਸ਼ਾ !
... ... ... ...
ਕੁੱਕੜ ਦੇ ਮੂੰਹ 'ਚੋਂ ਦੰਦ ਲੱਭਣ,
ਸਾਡੇ ਨੇਤਾ, ਸਾਡੇ ਸ਼ਾਸਕ, ਸਾਡੇ ਬੰਦਰ !
... ... ... ...
ਡਾਈਨਾਮਾਈਟ ਧੌਲ ਦੇ ਸਿੰਗੀਂ,
ਬੰਨ੍ਹ ਬੁੱਧੀ ਬ੍ਰਹਮੰਡ ਵਲ ਉੱਡੀ—
ਛੱਡਿਆ ਰਾਕਟ, ਨਾਮ ਸਿਕੰਦਰ !
... ... ... ...
ਆਪਣੇ ਦੁੱਖ, ਤਰਸੇਵੇਂ ਆਪਣੇ,
ਆਦਮਖੋਰ ਜਾਨਵਰਾਂ ਵਾਂਗੂੰ—
ਸਾਡੇ 'ਤੇ ਧਾ ਕੇ ਚੜ੍ਹ ਆਏ !
... ... ... ...
ਤੇਰੇ ਤੇ ਮੇਰੇ ਵਿਚਕਾਰ,



ਇਹ ਕੁਹਾੜੀ ਇਵੇਂ ਰਹੀ ਹੈ !
... ... ... ...
ਬੈਠਾ ਹਰ ਇਕ ਚੂਹਾ ਜੀਕੂੰ,
ਆਪਣੇ ਅੰਦਰ ਫੁਦਕ ਰਿਹਾ।
... ... ... ...
ਔਰਤ ਜੰਗਲ ਦੀ ਧਰਤੀ ਹੈ,
ਜਿਸ 'ਤੇ ਨਾ ਕੋਈ ਰਾਜ-ਅਧਿਕਾਰ।
... ... ... ...
ਸੱਭਿਅਤਾ 'ਤੇ ਸੋਕੇ ਦਾ ਮੌਸਮ,
ਜੀਵਨ ਜੀਕੂੰ ਵਾਂਗ ਉਜਾੜ।
ਅੱਜ ਫਿਰ ਜੱਗ 'ਤੇ 'ਨ੍ਹੇਰ ਪੈ ਗਿਆ—
ਧੀ ਵਿਚ ਪਿਓ ਦਾ ਬੀਜ ਰੁੜ੍ਹ ਗਿਆ,
ਯੁੱਗ ਦਾ ਚਿੰਤਨ ਫੇਰ ਤਿੜਕਿਆ।
... ... ... ...
ਭੋਗ ਦਾ ਛਿਣ ਕਵਿਤਾ ਦੇ ਵਾਂਗੂੰ—
ਛਿਣ ਆਮਦ ਦਾ !
... ... ... ...
ਗਲਿਆ ਕੇਲਾ ਛਿਲ ਚੋਂ ਕੱਢਿਆ,
ਢਿਲਕ ਗਿਆ ?
... ... ... ...
ਉਲਟੀ ਤੌੜੀ ਕੌਣ ਭਰੇਗਾ ?
... ... ... ...
ਸਾਈਕੀ ਆਪਣੀ ਅੱਖ ਖੋਲ੍ਹ ਕੇ,
ਕਿਊਪਿਡ ਤਾਂਈਂ ਗੁਆ ਬੈਠੀ ਹੈ !
... ... ... ...
ਪੱਧਰ ਭੌਂ ਆਕਾਸ਼ ਬਿਲਡਿੰਗਾਂ,
ਸੜਕਾਂ ਦੀ ਤੰਦ ਤਾਣੀ;
ਜਿੰਨੀ ਸੁਲਝੇ, ਉੰਨੀ ਉਲਝੇ,
ਸੱਭਿਅਤਾ: ਆਦਿ-ਕਹਾਣੀ।
... ... ... ...
ਦਰ ਤਾਂ ਹੈ ਦੀਵਾਰ ਦੇ ਵਿੱਚ ਹੀ,
ਖੁੱਲ੍ਹਦਾ ਵੀ ਉਹ ਅੰਦਰ ਵੱਲ ਹੈ !

ਇਕ ਤਰ੍ਹਾਂ ਨਾਲ ਮੈਂ ਇਸ ਕਾਵਿ-ਨਾਟ ਵਿਚ, ਏਸ ਸਥਿਤੀ ਵਿਚ ਵਿਚਰਦੀ ਹੋਈ ਸੱਭਿਅਤਾ ਅਤੇ ਉਸ ਦੇ ਅਨਯ ਪਹਿਲੂਆਂ ਨੂੰ ਵੱਖ ਵੱਖ ਕੋਨਾਂ ਤੋਂ ਖੁਰਦਬੀਨੀ ਅੱਖ ਨਾਲ ਵੇਖਣ ਤੇ ਸਮਝਣ ਦਾ ਯਤਨ ਕੀਤਾ ਹੈ। ਕਈ ਵਾਰੀ ਮੈਂ ਇਕ ਹੀ ਸਥਿਤੀ, ਕੀਮਤ ਅਤੇ ਪਹਿਲੂ ਨੂੰ ਵੱਖ ਵੱਖ ਆਯੂ-ਸਮੂਹਾਂ ਤੇ ਸ਼੍ਰੇਣੀ-ਪਾਤਰਾਂ ਦੇ ਕੋਨ ਤੋਂ ਪ੍ਰਸਤੁਤ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ। ਕਿਸੇ ਸਮੱਸਿਆ ਦਾ ਸਮਾਧਾਨ ਜਾਂ ਕਿਸੇ ਸੰਕਟ ਦਾ ਹੱਲ ਪੇਸ਼ ਕਰਨਾ ਏਸ ਕਾਵਿ-ਨਾਟਕ ਦਾ ਮੁੱਖ ਪ੍ਰਯੋਜਨ ਨਹੀਂ ਹੈ। ਫਿਰ ਵੀ ਇਸ ਕਾਵਿ-ਨਾਟਕ ਦੇ ਸੰਬਾਦਾਂ ਵਿਚ ਅਨੇਕਾਂ ਦਾਰਸ਼ਨਿਕ, ਮਨੋ-ਵਿਗਿਆਨਕ ਅਤੇ ਰਾਜਨੀਤਕ ਤੱਤ ਐਸੇ ਹਨ, ਜੁ ਪ੍ਰਤੀਧੁਨੀਆਂ ਦੇ ਮਾਧਿਅਮ ਦੁਆਰਾ, ਸਾਨੂੰ ਆਪਣੀ ਹੋਂਦ ਤੇ ਹੋਣੀ ਨੂੰ ਸੰਵਾਰਨ ਅਤੇ ਸੁੰਦਰ ਬਨਾਉਣ ਦੇ ਕੁਝ ਅਧੂਰੇ ਪੂਰੇ ਸੁਝਾਅ ਦਿੰਦੇ ਹਨ।

ਰੌਸ਼ਨੀ ਅਤੇ ਧੁਨੀ (Light and Sound) ਪ੍ਰਭਾਵਾਂ ਉੱਤੇ ਹੀ ਇਸ ਨਾਟਕ ਦੀ ਬਣਤਰ ਆਧਾਰਤ ਹੈ। ਜੇ ਸਭ ਸੁਵਿਧਾਵਾਂ ਪ੍ਰਾਪਤ ਹੋਣ ਤਾਂ ਆਦਰਸ਼ਕ ਰੂਪ ਵਿਚ ਇਸ ਨਾਟਕ ਦਾ ਮੰਚਕਰਨ, ਟੋਟਲ ਥੀਏਟਰ, ਸਿਨਮੈਟਿਕ/ਵੀਡੀਓ, ਟੀ.ਵੀ. ਤਕਨੀਕ ਤਥਾ ਵਿਸ਼ਾਲ ਨਾਟ ਦੀ ਵਿਧੀ ਦੁਆਰਾ ਹੀ ਪ੍ਰਭਾਵਸ਼ਾਲੀ ਰੂਪ ਵਿਚ ਸੰਭਵ ਹੋ ਸਕਦਾ ਹੈ। ਇਸ ਦੇ ਕਾਵਿ-ਨਾਟ-ਬਿੰਬਾਂ ਪਿਛਲੇ ਮਾਨਸਕ ਤੇ ਸਰੀਰਕ ਕਾਰਜ ਨੂੰ ਪਿੱਠ-ਭੂਮੀ ਦੇ ਪਰਦੇ ਉਤੇ ਅਤੇ ਜਾਂ ਟੈਲੀਵੀਯਨ ਦੀ ਸਕਰੀਨ ਉੱਤੇ ਸਿਨਮੈਟਿਕ ਤੇ ਵੀਡੀਓ ਟੇਪ ਤਕਨੀਕ ਦੁਆਰਾ ਪ੍ਰਸਤੁਤ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਪਹਿਲੇ ਨਾਟ-ਦ੍ਰਿਸ਼ ਵਿਚ ਪ੍ਰਸਤੁਤ ਪਿੱਠ-ਭੂਮੀ ਦੀਆਂ ਆਵਾਜ਼ਾਂ ਅਤੇ ਹੋਰ ਸੁਫ਼ਨ-ਦ੍ਰਿਸ਼ਾਂ ਵਿਚ ਅਵਚੇਤਨ ਮਨ ਦੀਆਂ ਸਿਮਰਤੀਆਂ ਨੂੰ ਵੀ ਸਿਨਮੈਟਿਕ ਤਕਨੀਕ ਦੁਆਰਾ ਯੋਗ ਮਾਨਵੀ ਸੰਦਰਭ ਪ੍ਰਦਾਨ ਕੀਤੇ ਜਾ ਸਕਦੇ ਹਨ। ਇਸ ਨਾਟਕ ਦੇ ਬਾਰਾਂ ਨਾਟ-ਦ੍ਰਿਸ਼ਾਂ ਤਥਾ ਝਾਕੀਆਂ ਨੂੰ ਰੌਸ਼ਨੀ ਅਤੇ ਧੁਨੀ ਪ੍ਰਭਾਵਾਂ ਦੁਆਰਾ ਇਕ ਨਿਰੰਤਰਤਾ ਵਿਚ ਖੇਡਿਆ ਜਾ ਸਕਦਾ ਹੈ। ਮੰਚਕਰਨ ਦੀਆਂ ਸੁਵਿਧਾਵਾਂ ਦੀ ਸੀਮਾਂ ਅਨੁਸਾਰ ਢਲ ਸਕਣ ਦੀ ਵੀ ਇਸ ਨਾਟਕ ਵਿਚ ਸਮਰੱਥਾ ਹੈ। ਸਿਆਣੇ ਅਤੇ ਤਜਰਬੇਕਾਰ ਨਿਰਦੇਸ਼ਕ ਦੀ ਕਲਪਨਾ ਅਤੇ ਰਚਨਾਤਮਿਕਤਾ ਲਈ ਵੀ ਇਸ ਕਾਵਿ-ਨਾਟਕ ਵਿਚ ਬੜਾ ਕੁਝ ਸੁਝਾਉ ਰੂਪ ਵਿਚ ਮੌਜੂਦ ਹੈ।

ਮੈਂ ਆਪਣਾ ਇਹ ਯਤਨ ਸਫਲ ਸਮਝਾਂਗਾ, ਜੇਕਰ ਕੋਈ ਨਾਟ-ਮੰਡਲੀ 'ਦਰ ਦੀਵਾਰਾਂ' ਦਾ ਕਲਾਤਮਕ, ਰਚਨਾਤਮਿਕ ਅਤੇ ਪ੍ਰਭਾਵਸ਼ਾਲੀ ਮੰਚ ਕਰਨ ਕਰ ਸਕੇ।

**-ਰਵਿੰਦਰ ਰਵੀ**

ਅਕਤੂਬਰ 20, 1980



## ਪਾਤਰ

ਕਵੀ

ਮਰਦ

ਔਰਤ

ਮੁਟਿਆਰ

ਨੌਜਵਾਨ ਮੁੰਡੇ

ਨੌਜਵਾਨ ਕੁੜੀਆਂ

ਕਾਮਦੇਵ

ਕਾਮਨੀ

ਪਰਚਾਰਕ,

ਹਿੱਪੀ

ਹਿੱਪਣ

ਗਸ਼ਤੀ ਕੁੜੀ

ਗਸ਼ਤੀ ਮੁੰਡਾ

## ਨਾਟ-ਕ੍ਰਮ

1. ਕਵੀ
2. ਮਰਦ, ਔਰਤ, ਇਡੀਪਸ, ਮਾਂ
3. ਮਰਦ
4. ਨੌਜਵਾਨ ਮੁੰਡੇ ਕੁੜੀਆਂ
5. ਕਾਮਦੇਵ, ਕਾਮਨੀ
6. ਮਰਦ, ਮੁਟਿਆਰ, ਔਰਤ
7. ਕਵੀ
8. ਮਰਦ, ਔਰਤ
9. ਪਰਚਾਰਕ, ਹਿੱਪੀ, ਹਿੱਪਣ,
   ਗਸ਼ਤੀ ਕੁੜੀ, ਗਸ਼ਤੀ ਮੁੰਡਾ
10. ਮੁਟਿਆਰ, ਮਰਦ, ਔਰਤ
11. ਔਰਤ, ਪਰਚਾਰਕ
12. ਮੁਟਿਆਰ, ਕਵੀ, ਮਰਦ



ਮੰਚ ਉੱਤੇ ਪੂਰਨ ਅਨ੍ਹੇਰਾ ਹੈ। ਪਿੱਠ-ਭੂਮੀ 'ਚੋਂ ਟੇਪ-ਰੀਕਾਰਡਰ ਉੱਤੇ ਰੀਕਾਰਡ ਕੀਤੀਆਂ ਬਹੁਤ ਦੂਰੋਂ ਆ ਰਹੀਆਂ ਪੈਰ-ਚਾਪਾਂ ਦੇ ਧੁਨੀ-ਪ੍ਰਭਾਵ ਉੱਭਰਦੇ ਹਨ। ਭਾਰੀ ਕਦਮ, ਥੱਕੇ ਟੁੱਟੇ ਜਦੋਂ ਮੰਚ ਦੇ ਨਜ਼ਦੀਕ ਪਹੁੰਚਦੇ ਹਨ, ਤਾਂ ਇੰਜ ਜਾਪਦਾ ਹੈ, ਜਿਵੇਂ ਕੋਈ ਤੁਰਦਾ, ਤੁਰਦਾ ਡਿਗ ਪਿਆ ਹੋਵੇ ... ਥੱਕਿਆ, ਟੁੱਟਿਆ, ਹੰਭਿਆ, ਪੈਰ ਘੜੀਸਦਾ ਲੜਖੜਾ ਰਿਹਾ ਹੋਵੇ। ਇਸ ਸਮੇਂ ਸਪਾਟਲਾਈਟ ਦੀ ਮੱਧਮ ਰੌਸ਼ਨੀ, ਇਕ ਕੋਨੇ ਚੋਂ, ਮੰਚ ਵਲ ਆ ਰਹੇ ਕਵੀ ਉੱਤੇ ਪੈਂਦੀ ਹੈ। ਉਸ ਨੇ ਧੌਣ ਤੋਂ ਪੈਰਾਂ ਤਕ ਲੰਮਾਂ ਕਾਲਾ ਚੋਲਾ ਪਹਿਨਿਆਂ ਹੋਇਆ ਹੈ। ਫਟੇ ਪੁਰਾਣੇ ਇਸ ਚੋਲੇ ਉੱਤੇ ਥਾਂ ਪਰ ਥਾਂ ਹਰੀਆਂ, ਲਾਲ, ਸੰਤਰੀ, ਜਾਮਣੀ, ਸੰਧੂਰੀ ਤੇ ਹੋਰ ਰੰਗਾਂ ਦੀਆਂ ਟਾਕੀਆਂ ਲੱਗੀਆਂ ਹੋਈਆਂ ਹਨ। ਉਸ ਦੇ ਸਿਰ ਦੇ ਵਾਲ ਚਿੱਟੇ ਤੇ ਖੁੱਲ੍ਹੇ ਹੋਏ ਹਨ। ਉਸ ਦੀ ਦਾੜ੍ਹੀ ਲੰਮੀਂ, ਚਿੱਟੀ ਅਤੇ ਖਿੱਲਰੀ ਹੋਈ ਹੈ। ਉਸ ਦੇ ਮਸਤਕ ਦੀਆਂ ਤਿਊੜੀਆਂ ਤੇ ਮੂੰਹ ਦੀਆਂ ਝੁਰੜੀਆਂ ਤੋਂ ਜਾਪਦਾ ਹੈ ਕਿ ਉਹ ਬਹੁਤ ਥੱਕਿਆ ਹੋਇਆ ਹੈ। ਉਸ ਦੇ ਪੈਰਾਂ ਦੇ ਛਿੱਤਰ ਟੁੱਟੇ ਫੁੱਟੇ ਤੇ ਡਿਗੂੰ ਡਿਗੂੰ ਕਰਦੇ ਹਨ।

ਮੰਚ ਅਨ੍ਹੇਰੇ ਵਿੱਚ ਹੈ। ਸਪਾਟਲਾਈਟ ਦੀਆਂ ਰੰਗ ਬਦਲਦੀਆਂ ਰੌਸ਼ਨੀਆਂ ਕੇਵਲ ਕਵੀ ਨੂੰ ਹੀ ਦਰਸ਼ਕਾਂ ਦੇ ਦ੍ਰਿਸ਼ਟੀਗੋਚਰ ਕਰਦੀਆਂ ਹਨ।

**ਕਵੀ**

ਮੈਂ ਕਿਸ ਨਗਰੀ ਵਿਚ ਭਟਕ ਰਿਹਾ ?

ਇਸ ਨਗਰੀ ਰੁੱਖ ਹੈ, ਛਾਂ ਨਹੀਂ।
ਇਸ ਨਗਰੀ ਸੜਕ ਬਿਨਾਂ ਮੰਜ਼ਲ,
ਇਕ ਗੋਰਖਧੰਦੇ ਵਿਚ ਉਲਝੀ।

*(ਪਿੱਠ-ਭੂਮੀ 'ਚੋਂ ਇਕ ਔਰਤ ਦੀ ਆਵਾਜ਼ ਉੱਭਰਦੀ ਹੈ।)*

**ਜ਼ਨਾਨਾ ਆਵਾਜ਼-1**

ਤੂੰ ਕਿਸ ਮੰਜ਼ਲ ਦਾ ਅਭਿਲਾਸ਼ੀ ?
ਤੂੰ ਕਿਹੜੀ ਛਾਂ ਦਾ ਮੁਤਲਾਸ਼ੀ ?

### ਕਵੀ

ਮੈਨੂੰ ਪਤਾ ਨਹੀਂ ਆਪਣੀ ਮੰਜ਼ਲ ਦਾ,
ਮੈਨੂੰ ਆਪਣੀ ਛਾਂ ਤੋਂ ਡਰ ਆਵੇ।
ਮੇਰੀ ਹੋਂਦ ਗਈ ਹੈ ਪਰਛਾਵੀਂ,
ਮੇਰੇ ਕੰਬਦੇ ਕਦਮਾਂ ਦੀ ਥਿੜਕਣ,
ਪਈ ਆਪਣੀ ਤੋਰ ਤੋਂ ਕਤਰਾਵੇ।
ਪਰ ਦੂਰ ਨਜ਼ਰ ਦੀ ਸੀਮਾਂ 'ਤੇ
ਕੋਈ ਅਦ੍ਰਿਸ਼ ਮੰਜ਼ਲ ਖਿੱਚ ਪਾਵੇ।
ਨਾ ਨਜ਼ਰ ਆਵੇ, ਨਾ ਕੋਲ ਆਵੇ।
ਕੋਈ ਅਜਨਬੀ 'ਵਾਜ਼ ਪਈ ਆਵੇ।

*(ਵਕ਼ਫ਼ਾ)*

*(ਪਿੱਠ-ਭੂਮੀਂ 'ਚੋਂ 'ਅਨਾਰਕਲੀ' ਫ਼ਿਲਮ ਦੇ ਗੀਤ ਦੇ ਬੋਲ ਗੂੰਜਦੇ ਹਨ।)*

'ਆ ਜਾ, ਅਬ ਤੋ ਆ ਜਾ
ਮੇਰੀ ਕਿਸਮਤ ਕੇ ਖ਼ਰੀਦਾਰ
ਅੱਬ ਤੋ ਆ ਜਾ।'

*(ਗੀਤ ਦੀ ਧੁਨ ਕੁਝ ਚਿਰ ਗੂੰਜਦੀ ਰਹਿੰਦੀ ਹੈ।)*

*(ਵਕ਼ਫ਼ਾ)*

### ਕਵੀ

ਮੈਂ ਤੁਰਾਂ ਤਾਂ ਉਲਝਾਂ ਮੋੜਾਂ ਵਿਚ,
ਜਾਂ ਬੰਦ ਗਲੀ ਦੀਆਂ ਸੌੜਾਂ ਵਿਚ।
ਮੇਰੇ ਕਦਮ ਰੁਕਣ ਤਾਂ ਪੁੱਜ ਜਾਵਣ,
ਆਪਣੇ ਹੀ ਮਨ ਦੀਆਂ ਔੜਾਂ ਵਿਚ !

*(ਪਿੱਠ-ਭੂਮੀ 'ਚੋਂ ਇਕ ਔਰਤ ਦੀ ਆਵਾਜ਼ ਉੱਭਰਦੀ ਹੈ।)*

### ਜ਼ਨਾਨਾ ਆਵਾਜ਼-1

ਤੂੰ ਸਘਨ ਨਗਰ ਵਿਚ ਕਿੰਜ ਕੱਲਾ ?
ਕਿੰਜ ਭਰੀ ਭੀੜ ਵਿਚ ਸੱਖਣਾ ਤੂੰ ?



ਕੋਈ ਹੀਲਾ ਕਰ, ਕੋਈ ਜੁਗਤ ਬਣਾ,
ਲੱਭ ਘਰ ਕੋਈ, ਜਾਂ ਕੋਈ ਦਰਵਾਜ਼ਾ !

### ਕਵੀ

ਏਥੇ ਘਰ ਹਨ, ਪਰ ਦਰਵਾਜ਼ੇ ਨਹੀਂ।
ਇੱਥੇ ਚਿਹਰੇ ਹਨ, ਪਹਿਚਾਣ ਨਹੀਂ
ਤੇ ਆਵਾਜ਼ਾਂ ਵਿਚ ਮਾਣ ਨਹੀਂ—
ਵਿਸ਼ਵਾਸ ਨਹੀਂ, ਧਰਵਾਸ ਨਹੀਂ।

ਮੇਰੇ ਸਿਰ 'ਤੇ ਮੌਤ ਦਾ ਬੋਝ ਜਿਹਾ,
ਮੈਂ ਜੀਵਨ ਦੇ ਲਈ ਜੂਝ ਰਿਹਾ।

ਮੇਰੇ ਦੁਆਲੇ ਮੇਰੀ ਕਾਰ ਵਲੀ,
ਮੈਂ ਆਪਣੀ ਹੋਂਦ 'ਚ ਘਿਰਿਆ ਹਾਂ।

ਨਾ ਹਮਦਰਦੀ, ਨਾ ਹਮਰਾਹੀ
ਮੈਂ ਕੱਲਾ ਹਾਂ, ਮੈਂ ਸੱਖਣਾ ਹਾਂ,
ਹੈ ਕੌਣ ਜੁ ਮੈਨੂੰ ਅਪਣਾਵੇ ?

*(ਪਿੱਠ-ਭੂਮੀ 'ਚੋਂ ਉਸੇ ਔਰਤ ਦੀ ਆਵਾਜ਼ ਫਿਰ ਉੱਭਰਦੀ ਹੈ।)*

### ਜ਼ਨਾਨਾ ਆਵਾਜ਼-1

ਕੋਈ ਹੀਲਾ ਕਰ, ਕੋਈ ਜੁਗਤ ਬਣਾ,
ਤਕ ਸੂਰਜ ਸਿਰ 'ਤੇ ਚਮਕ ਰਿਹਾ—
ਨਾ ਨਜ਼ਰ ਚੁਰਾ, ਨਾ ਨਜ਼ਰ ਚੁਰਾ
ਨਾ ਨਜ਼ਰ ਚੁਰਾ !

*(ਵਕ਼ਫ਼ਾ)*

### ਕਵੀ

ਮੇਰੀ ਰਚਨਾ ਅੰਦਰ ਸੂਰਜ ਨਹੀਂ,
ਨਾ ਚਾਨਣ 'ਤੇ ਵਿਸ਼ਵਾਸ ਕੋਈ।
ਚਾਨਣ ਵਿਚ ਸ਼ੀਸ਼ਾ ਤੱਕਾਂ, ਤਾਂ

*(—ਦਰਸ਼ਕਾਂ ਵਲ ਡੂੰਘੀ ਨੀਝ ਨਾਲ ਵੇਖਦਾ ਹੈ।)*

ਮੈਂ ਆਵਾਜ਼ਾਂ ਵਿਚ ਟੁੱਟ ਜਾਵਾਂ !

*ਪਿੱਠ-ਭੂਮੀ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ :*

ਟੁੱਟ ਜਾਵਾਂ, ਮੈਂ ਟੁੱਟ ਜਾਵਾਂ,
ਮੈਂ ਆਵਾਜ਼ਾਂ ਵਿਚ ਟੁੱਟ ਜਾਵਾਂ !

ਇਕ ਸ਼ੀਸ਼ੇ ਦੇ ਚੀਣਾ ਚੀਣਾ ਹੋਣ ਦੇ ਟੇਪ ਕੀਤੇ ਹੋਏ ਧੁਨੀ-ਪ੍ਰਭਾਵ ਨਾਲ, ਪਿੱਠ-ਭੂਮੀ 'ਚੋਂ ਕਦੇ ਏਧਰੋਂ, ਕਦੇ ਓਧਰੋਂ, ਆਵਾਜ਼ਾਂ ਉੱਭਰਦੀਆਂ ਹਨ। ਡੌਰ ਭੌਰ ਜਿਹਾ ਕਵੀ ਕਦੇ ਏਧਰ ਤੇ ਕਦੇ ਓਧਰ ਵੇਖਦਾ ਹੈ।

**ਆਵਾਜ਼-2**

ਤੂੰ ਕੱਲਾ ਕਾਰਾ ਰਾਹੀਂ ਹੈਂ,
ਤੂੰ ਆਪਣੀ ਆਪ ਤਬਾਹੀ ਹੈਂ !

*(ਪਿੱਠ-ਭੂਮੀ 'ਚੋਂ ਬੰਬ ਦੇ ਧਮਾਕੇ ਦਾ ਧੁਨੀ-ਪ੍ਰਭਾਵ ਉੱਭਰਦਾ ਹੈ।)*

**ਆਵਾਜ਼-3**

ਤੂੰ ਕੁਹਜਾ, ਅੰਦਰੋਂ ਮਧਰਾ ਹੈਂ,
ਤੂੰ ਸੱਖਣਾ, ਅਪ੍ਰਮਾਣਿਕ ਹੈਂ !

*(ਪਿੱਠ-ਭੂਮੀ 'ਚੋਂ 'ਸ਼ੇਮ, ਸ਼ੇਮ' ਦੇ ਸੁਰ ਉੱਭਰਦੇ ਹਨ।)*

**ਆਵਾਜ਼-4**

ਤੇਰੇ ਸਿਰ 'ਤੇ ਪ੍ਰੇਤ ਦਾ ਸਾਇਆ ਹੈ,
ਤੂੰ ਸ੍ਵੈ ਨੂੰ ਹੀ ਅਪਣਾਇਆ ਹੈ !

*(ਵਕਫ਼ਾ)*

**ਜ਼ਨਾਨਾ ਆਵਾਜ਼-1**

ਇਸ ਨਗਰੀ ਤੇਰਾ ਮੀਤਾ ਨਹੀਂ,
ਇਸ ਨਗਰੀ ਤੇਰੀ ਪ੍ਰੀਤ ਨਹੀਂ !
ਨਾ ਮੰਜ਼ਲ,
ਨਾ ਕੋਈ ਰਾਹ ਤੇਰਾ ...
ਜਾ, ਦੂਰ ਚਲਾ ਜਾ,



ਦੂਰ ਚਲਾ ਜਾ,
ਦੂਰ ਚਲਾ ਜਾ !

*(ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ)*

ਨਾ ਮੰਜ਼ਲ ਨਾ ਕੋਈ ਰਾਹ ਤੇਰਾ
ਜਾ, ਦੂਰ ਚਲਾ ਜਾ,
ਦੂਰ ਚਲਾ ਜਾ,
ਦੂਰ ਚਲਾ ਜਾ !

*(ਵਕਫ਼ਾ)*

**ਕਵੀ**

ਮੈਂ ਤੁਰਾਂ ਤਾਂ ਉਲਝਾਂ ਮੋੜਾਂ ਵਿਚ,
ਜਾਂ ਬੰਦ ਗਲੀ ਦੀਆਂ ਸੌੜਾਂ ਵਿਚ !

*(-ਕਵੀ ਪੈਰ ਪੁੱਟਣ ਦਾ ਯਤਨ ਕਰਦਾ ਹੈ।)*

ਮੇਰੇ ਕਦਮ ਰੁਕਣ ਤਾਂ ਪੁੱਜ ਜਾਵਣ,
ਆਪਣੇ ਹੀ ਮਨ ਦੀਆਂ ਔੜਾਂ ਵਿਚ !

*-ਤੁਰਨ ਦੇ ਯਤਨ ਵਿਚ, ਥੱਕਿਆ ਟੁੱਟਿਆ ਕਵੀ ਮੰਚ ਉੱਤੇ ਡਿੱਗ ਪੈਂਦਾ ਹੈ। ਮੰਚ ਤੇ ਫੈਲ ਰਹੇ ਅਨ੍ਹੇਰੇ ਦੇ ਨਾਲ ਇਹ ਪ੍ਰਤੀਧੁਨੀਆਂ ਲਗਾਤਾਰ ਉੱਭਰਦੀਆਂ ਰਹਿੰਦੀਆਂ ਹਨ।*

ਆਪਣੇ ਹੀ ਮਨ ਦੀਆਂ ਔੜਾਂ ਵਿਚ-
ਮੈਂ ਕਿਸ ਨਗਰੀ ਵਿਚ ਭਟਕ ਰਿਹਾ ?
ਮੈਂ ਕਿਸ ਨਗਰੀ ਵਿਚ ਭਟਕ ਰਿਹਾ ?

ਮੰਚ ਉੱਤੇ ਬਹੁਤ ਹੀ ਮੱਧਮ ਜਿਹੀ ਰੌਸ਼ਨੀ ਹੈ। ਇਕ ਪਾਸੇ ਮੰਜੇ ਉੱਤੇ ਮਰਦ ਸੁੱਤਾ ਪਿਆ ਹੈ। ਉਸ ਦੇ ਸਿਰ੍ਹਾਣੇ ਮੇਜ਼ ਉੱਤੇ ਰੇਡੀਓ, ਕਿਤਾਬਾਂ, ਕਾਗ਼ਜ਼ 'ਤੇ ਪੈੱਨ ਆਦਿ ਬੇਤਰਤੀਬੀ ਦੇ ਆਲਮ ਵਿਚ ਪਏ ਹਨ। ਸਾਹਮਣੇ ਕੰਧ ਉੱਤੇ ਮਿਰਜ਼ਾ ਸਾਹਿਬਾਂ ਦੇ ਦੁਖਾਂਤ ਨੂੰ ਚਿਤਰਦੀ ਹੋਈ ਇਕ ਪੇਂਟਿੰਗ ਹੈ। ਨਾਲ ਹੀ ਸੋਭਾ ਸਿੰਘ ਦੀ 'ਸੋਹਣੀ ਮਹੀਂਵਾਲ' ਵੀ ਹੈ। ਦੂਜੀ ਕੰਧ ਉਤੇ ਮਹਾਤਮਾ ਬੁੱਧ ਦੀ ਸਮਾਧੀ ਮੁੱਢ ਈਸਾ ਸੂਲੀ 'ਤੇ ਲਟਕ ਰਿਹਾ ਹੈ। ਲੱਕੜ ਦੇ ਸਟੈਂਡ ਉੱਤੇ 'ਪ੍ਰਮਾਣੂ ਵਿਸਫੋਟ' ਨਾਮ ਦੀ ਇਕ ਹੋਰ ਪੇਂਟਿੰਗ ਹੈ, ਜਿਸ ਵਿਚ ਵਿਸਫੋਟ ਦੇ ਪ੍ਰਭਾਵ-ਵਸ ਇਨਸਾਨਾਂ ਦੇ ਲੋਥੜੇ ਅਤੇ ਮਸਮਾਰ ਹੁੰਦੀਆਂ ਇਮਾਰਤਾਂ ਵਿਖਾਈਆਂ ਗਈਆਂ ਹਨ। ਇਹ ਪੇਂਟਿੰਗ, ਸੂਹੇ, ਸੰਤਰੀ ਅਤੇ ਕਾਲੇ, ਚਿੱਟੇ ਰੰਗਾਂ ਦੇ ਹਾਲੇ ਨੂੰ ਸਮੇਂ ਦੀ ਧੁੰਦ ਵਿਚ ਪਕੜੇ ਗਏ ਇਕ ਬਿੰਬ ਵਾਂਗ ਦਰਸ਼ਕਾਂ ਸੌਹੇਂ ਪ੍ਰਸਤੁਤ ਕਰਦੀ ਹੈ।

*ਪਿੱਠ-ਭੂਮੀ 'ਚੋਂ ਇਕ-ਤਾਰੇ ਅਤੇ ਮਿਰਦੰਗ ਦੀ ਸੰਗਤ ਵਿਚ ਮਿਰਜ਼ੇ ਦੀ ਤਰਜ਼ ਉੱਤੇ ਗਾਏ ਜਾ ਰਹੇ ਗੀਤ ਦੇ ਬੋਲ ਉੱਭਰਦੇ ਹਨ :-*

ਕੀ ਹੋਇਆ ਏਸ ਮਨੁੱਖ ਨੂੰ,
ਨਾ ਜੀਵੇ ਨਾ ਮਰੇ।
ਇਹ ਭੀੜ ਭੜੱਕੇ ਵਿਚ ਵੀ
ਤਾਂ 'ਕੱਲ ਦੀ ਗੱਲ ਕਰੇ।
ਨਾ ਸੁੱਤਾ ਨਾ ਇਹ ਜਾਗਦਾ,
ਨਾ ਲੱਥੇ, ਨਾ ਚੜ੍ਹੇ।
ਇਹ ਬਾਹਰੋਂ ਬੜਾ ਉਪੱਦਰੀ,
ਮਨ ਲੂੰ ਲੂੰ ਕੰਪ ਡਰੇ।
ਇਹਦੇ ਪੈਰੀਂ ਮੇਖਾਂ ਵਿਛੀਆਂ,
ਤੇ ਜ਼ਿਹਨ 'ਚ ਹਨ ਛੁਰੇ।
ਇਹਦੇ ਦਿਲ ਦਾ ਮਿਰਜ਼ਾ ਸੌਂ ਗਿਆ,



ਇਹਦੀ ਸਾਹਿਬਾਂ ਨਿੱਤ ਝੁਰੇ।
ਇਹ ਥਲ ਦੀਆਂ ਵਾਟਾਂ ਵਿਚ ਵੀ,
ਪਿਆ ਸੀਤਲ ਯੁੱਧ ਲੜੇ।
ਇਹਦਾ ਆਪਣਾ ਤਨ ਮਨ ਪੱਛਦਾ,
ਇਹ ਜਦ ਵੀ ਵਾਰ ਕਰੇ !
ਇਹ ਕੈਸਾ ਅੱਜ ਦਾ ਆਦਮੀ ?
ਤੇ ਕਿਸ 'ਤੇ ਦੋਸ਼ ਧਰੇ ?
ਇਹਦਾ ਮਰਨਾ ਜਿਉਣਾ ਅਭਿਨਯ,
ਇਹ ਨਿੱਤ ਹੀ ਵੇਸ ਕਰੇ !
ਕਦੇ ਝਰਨੇ ਵਾਂਗੂੰ ਵੱਗਦਾ,
ਕਦੇ ਸਿਵਿਆਂ ਵਾਂਗ ਬਲੇ !

*(ਵਕਫ਼ਾ)*

*ਅੱਖਾਂ ਮਲਦਾ ਹੋਇਆ ਮਰਦ ਮੰਜੇ ਤੋਂ ਉੱਠਦਾ ਹੈ। ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਮੰਚ ਉੱਤੇ ਪਹਿਲਾਂ ਨਾਲੋਂ ਹੁਣ ਕੁਝ ਵਧੇਰੇ ਚਾਨਣ ਹੈ।*

ਕਦੇ ਝਰਨੇ ਵਾਂਗੂੰ ਵੱਗਦਾ,
ਕਦੇ ਸਿਵਿਆਂ ਵਾਂਗ ਬਲੇ।
ਇਹਦਾ ਮਰਨਾ ਜਿਉਣਾ ਅਭਿਨਯ ...

**ਮਰਦ**

ਸਿਵਿਆਂ ਵਾਂਗ ਬਲੇ
ਊਂ ... ਊਂ ... ਹੂੰ ...

*ਅੰਗੜਾਈ ਲੈਂਦਾ ਹੋਇਆ ਮਰਦ ਉਪ੍ਰੋਕਤ ਗੀਤ ਦੀ ਧੁਨ ਨੂੰ ਸੀਟੀ ਵਾਂਗ ਵਜਾਉਂਦਾ ਹੈ। ਇਸੇ ਸਮੇਂ ਹਾਰ ਸ਼ਿੰਗਾਰ ਕਰੀ, ਸਜੀ ਧਜੀ ਇਕ ਸੁੰਦਰ ਪਰ ਅੱਧਖੜ ਔਰਤ ਪਰਵੇਸ਼ ਕਰਦੀ ਹੈ।*

**ਔਰਤ**

ਇਹ ਕੀ,
ਕੈਸਾ ਪਾਗ਼ਲਪਨ ਹੈ
ਤਨ ਦੀ ਚਿਖ਼ਾ 'ਚ ਲਟ ਲਟ ਮਚਦਾ,

ਹੋਰ ਨਹੀਂ ਕੁਝ,
ਆਪਣਾ ਮਨ ਹੈ।

ਸੀਟੀ 'ਚੋਂ ਤੇਰੀ ਧੁਨੀ ਸੁਣੀਂ ਕੀ,
ਵਰ੍ਹਿਆਂ 'ਚੋਂ ਸੈ ਨੈਣ ਜਾਗ ਪਏ।

**ਮਰਦ**

ਜਾਗੇ ਨੈਣ ਕਿਵੇਂ ਭੋਗੇਂਗੀ ?

ਸੁੱਤੀ ਅੱਖ ਵਿਚ ਇੰਦ ਸਮੁੰਦ ਹੈ,
ਉੱਚੀ ਉੱਚੀ ਚੀਕਾਂ ਮਾਰੀਂ,
ਕੌਣ ਸੁਣੇਗਾ ?

**ਔਰਤ**

ਤੇਰੀ ਹਰ ਗੱਲ ਉਲਝੀ ਹੋਈ
ਤੂੰ ਬੰਦਾ ਜਾਂ ਗੋਰਖਧੰਦਾ ?

*ਸਵਾਲੀਆ ਨਜ਼ਰਾਂ ਨਾਲ ਮਰਦ ਵਲ ਵੇਖਦੀ ਹੈ :*

ਨੈਣ ਜਗਾ,
ਤੈਨੂੰ ਵੇਖਾਂਗੀ
ਜਿਸਮ ਜਗਾ,
ਤੈਨੂੰ ਭੋਗਾਂਗੀ !

*ਮਰਦ ਉਬਾਸੀ ਲੈਂਦਾ ਹੋਇਆ ਮੰਜੇ ਉੱਤੇ ਲੇਟ ਜਾਂਦਾ ਹੈ। ਔਰਤ ਆਪਣੀ ਗੱਲ ਜਾਰੀ ਰੱਖਦੀ ਹੈ।*

'ਵਾਜ ਤੇਰੀ ਲਈ, ਹੋਂਦ ਤੇਰੀ ਹੀ,
ਇਕ ਗੁੰਬਦ ਹੈ !

*—ਮਰਦ ਜਿਵੇਂ ਬੁੜ ਬੁੜਾ ਰਿਹਾ ਹੋਵੇ।*

**ਮਰਦ**

ਬਟਣ ਦਬਾਓ,
ਪੱਖਾ ਚੱਲ ਪੈਂਦਾ ਹੈ—



ਹੀਟਰ ਜਗ ਪੈਂਦਾ ਹੈ—
ਵਾਜਾ ਵਜ ਪੈਂਦਾ ਹੈ—
ਵਜ ਪੈਂਦਾ ਹੈ,
ਜਗ ਪੈਂਦਾ ਹੈ,
ਚੱਲ ਪੈਂਦਾ ਹੈ,

*ਡੌਰ ਭੌਰ ਜਿਹੀ ਔਰਤ ਮਰਦ ਉੱਤੇ ਝੁਕਦੀ ਹੈ, ਤਾਂ ਮੰਚ ਉੱਤੇ ਅਨ੍ਹੇਰਾ ਫੈਲ ਜਾਂਦਾ ਹੈ। ਇਸ ਸਮੇਂ ਪਿੱਠ-ਭੂਮੀਂ 'ਚੋਂ ਸ਼ਹਿਨਾਈ ਤੇ ਤਬਲੇ ਦੀਆਂ ਧੁਨਾਂ ਉੱਭਰਦੀਆਂ ਹਨ। ਸੰਗੀਤ ਦੇ ਜਾਦੂਈ ਪ੍ਰਭਾਵ ਹੇਠ ਹੌਲੀ ਹੌਲੀ ਮੰਚ ਉੱਤੇ ਕ੍ਰਮਵਾਰ ਹਰੀ, ਲਾਲ ਤੇ ਜਾਮਣੀ ਰੌਸ਼ਨੀ ਫੈਲ ਜਾਂਦੀ ਹੈ। ਮੰਜੇ ਉੱਤੇ ਉਹ ਹੀ ਮਰਦ ਤੇ ਔਰਤ ਇਕ ਦੂਜੇ ਦੇ ਆਲਿੰਗਣ ਵਿਚ ਪਏ ਹਨ। ਰੌਸ਼ਨੀਆਂ ਅਤੇ ਧੁਨੀ-ਪ੍ਰਭਾਵ ਮੰਚ ਉੱਤੇ ਸੁਫਨੇ ਦਾ ਵਾਤਾਵਰਨ ਉਸਾਰਦੇ ਹਨ। ਮਰਦ ਇਡੀਪਸ ਬਣ ਗਿਆ ਹੈ ਅਤੇ ਔਰਤ ਉਸ ਦੀ ਮਾਂ।*

**ਇਡੀਪਸ**

ਮਾਂ, ਮੇਰੀਆਂ ਅੱਖਾਂ ਜਿਵੇਂ ਤੇਜ਼ਾਬ 'ਚ ਭਿੱਜੀਆਂ !

ਮਾਂ, ਮੈਥੋਂ ਇਹ ਨ੍ਹੇਰ ਭੋਗ ਨਾ ਹੁੰਦਾ !

ਮੈਨੂੰ, ਆਪਣੇ ਅੰਦਰਲੇ ਮਹਿਬੂਬ ਦੀ ਨਜ਼ਰ ਦੇ ਦੇ,
ਮੈਂ ਤੈਨੂੰ ਛੋਹ ਨਿਹਾਰ ਸਕਾਂ।

**ਮਾਂ**

ਮੇਰੇ ਮਹਿਬੂਬ, ਮੇਰੇ ਇਡੀਪਸ, ਮੇਰੇ ਪਿਆਰੇ !
ਮਹਿਬੂਬ ਅੰਦਰ ਵੀ ਤਾਂ ਮਾਂ ਹੁੰਦੀ ਹੈ !
ਉਸ ਦਾ ਦਸ ਤੂੰ ਕੀ ਕਰੇਂਗਾ ?

ਤੂੰ ਤਾਂ,
ਮਾਂ ਅੰਦਰਲੀ ਧੀ ਦੇ ਸੱਚ ਤੋਂ
ਹੀ ਘਬਰਾ ਕੇ,
ਜੋਤ ਗਵਾ ਲਈ !


Dar DevaranTe Siyasi-Final

**ਇਡੀਪਸ**

ਇਹ ਰਿਸ਼ਤੇ,
ਇਹ ਬਦਨ,
ਇਹ ਰੁੱਖ,
ਇਹ ਅੱਗ,
ਇਹ ਸਭ, ਕੀ ਹਨ ?

*(ਵਕਫ਼ਾ)*

ਇਨ੍ਹਾਂ ਦਾ ਸਰਾਪ ਕੀ ਮੇਰੀ ਹੋਣੀ ਹੈ ?

**ਮਾਂ**

ਸਰਾਪ ਨਹੀਂ,
ਇਹ ਅੱਜ ਦਾ ਸੱਚ ਹੈ !

*(ਵਕਫ਼ਾ)*

ਤੂੰ ਮੈਨੂੰ ਮੋਹ ਦੇ ਰੂਪ ਵਿਚ ਚਿਤਵਿਆ, ਚਾਹਿਆ ਸੀ—
ਮਾਂ, ਮਹਿਬੂਬ ਤੇ ਧੀ ਤਾਂ ਕੇਵਲ ਉਸ ਦੇ ਰੂਪ ਹਨ।

*(ਵਕਫ਼ਾ)*

ਤੂੰ ਮੈਨੂੰ ਕਾਮ ਦੇ ਰੂਪ ਵਿਚ ਭੋਗਿਆ, ਮਾਣਿਆਂ,
ਤਨ ਤਾਂ ਉਸ ਦੇ ਵਣ ਦੀ ਪ੍ਰਕਿਰਤੀ ਦੀ ਛਾਇਆ ਹਨ।

(ਵਕਫ਼ਾ)

ਇਹ ਅੱਜ ਦਾ ਸੱਚ ਹੈ,
ਅਪਰਾਧ ਨਹੀਂ।
ਨਾ ਗੁੰਝਲ ਉਸ ਦੀ।

ਗੁੰਝਲਾਂ ਤਾਂ ਮਨ ਦਾ ਖਾਸਾ ਹਨ—
ਜਿਸਮ,
ਉਨ੍ਹਾਂ ਦਾ ਵਾਹਣ ਕਿਉਂ ਬਣਦੇ ਹਨ ?

*ਨੀਮ ਅਨ੍ਹੇਰੇ ਵਿਚ, ਅੰਨ੍ਹਿਆਂ ਵਾਂਗ, ਵੇਖਦਾ, ਟਟੋਲਦਾ, ਉਸ ਨੂੰ ਸਪਰਸ਼ਦਾ, ਆਲਿੰਗਣ 'ਚ ਲੈਂਦਾ, ਇਡੀਪਸ ਬੋਲਦਾ ਹੈ :*



**ਇਡੀਪਸ**

ਮਾਂ, ਗੁੰਝਲ ਖੁੱਲ੍ਹ ਰਹੀ ਹੈ !

*(ਵਕਫ਼ਾ)*

ਮਹਿਬੂਬ, ਵਿਰਲ, ਵਿਰਲ 'ਚੋਂ ਹਸਤੀ ਡੁੱਲ੍ਹ ਰਹੀ ਹੈ !

*(ਵਕਫ਼ਾ)*

ਧੀ, ਅਖਵਾਨੇ 'ਚੋਂ ਸੋਝੀ ਖੁੱਲ੍ਹ ਰਹੀ ਹੈ !

*(ਵਕਫ਼ਾ)*

ਮੋਹ, ਮੈਂ ਮੋਹ-ਭੰਗ ਨਹੀਂ
ਮੋਹ-ਸੰਗ ਹਾਂ।

*ਪਿੱਠ-ਭੂਮੀਂ 'ਚੋਂ ਪਰਦੇ ਉੱਤੇ ਧਰਤੀ ਉੱਤੇ ਵਰਖਾ ਆਰੰਭ ਹੁੰਦੀ ਹੈ। ਇਸ ਦਾ ਮਾਨਵੀਕਰਨ ਇੰਦਰ ਨਾਲ ਧਰਤੀ ਦੇ ਮਹਾਂ-ਸੰਭੋਗ ਦਾ ਰੂਪ ਧਾਰਨ ਕਰ ਲੈਂਦਾ ਹੈ। ਸ਼ਹਿਨਾਈ ਤੇ ਤਬਲੇ ਦੇ ਸੰਗੀਤ ਦੀਆਂ ਧੁਨਾਂ ਫੇਰ ਉੱਭਰਦੀਆਂ ਹਨ ਅਤੇ ਮੰਚ ਉੱਤੇ ਅਨ੍ਹੇਰਾ ਫੈਲ ਜਾਂਦਾ ਹੈ।*

ਜਦੋਂ ਮੰਚ ਉੱਤੇ ਰੌਸ਼ਨੀ ਪਤਰਦੀ ਹੈ, ਤਾਂ ਸਵੇਰ ਦੇ ਚੜ੍ਹਨ ਦਾ ਪ੍ਰਭਾਵ ਪੈਦਾ ਹੁੰਦਾ ਹੈ।

**ਮਰਦ**

ਤੋਬਾ ! ਤੋਬਾ !
ਇਹ ਕੈਸਾ ਸੁਫ਼ਨਾ ਸੀ !

*ਮਰਦ ਅੱਖਾਂ ਮਲਦਾ ਹੋਇਆ; ਉਬਾਸੀ ਲੈਂਦਾ ਅਤੇ ਸਟੂਲ ਉੱਤੇ ਪਏ ਹਮਾਮ (ਟੂਟੀ ਵਾਲੇ ਛੋਟੇ ਢੋਲ) ਵਲ ਵੇਖਦਾ ਹੈ। ਟੂਟੀ 'ਚੋਂ ਤਿਪਕਾ ਤਿਪਕਾ ਪਾਣੀ ਹੇਠਾਂ ਚਿਰਮਚੀ ਵਿਚ ਡਿਗ ਰਿਹਾ ਹੈ। ਏਥੇ ਪਾਣੀ ਦੇ ਡਿੱਗਣ ਦਾ ਟੇਪ ਕੀਤਾ ਧੁਨੀ ਪ੍ਰਭਾਵ ਉੱਚੇ ਸੁਰ ਤੇ ਪਹੁੰਚ ਕੇ, ਮੱਧਮ ਹੋ ਜਾਂਦਾ ਹੈ, ਤਾਂ ਮਰਦ ਮਨਬਚਨੀ ਵਿਚ ਪੈ ਜਾਂਦਾ ਹੈ।*

**ਮਰਦ**

ਤਿਪਕਾ, ਤਿਪਕਾ ਡਿੱਗਦਾ ਹੈ !

*(ਮੰਜੇ ਤੋਂ ਉੱਠ ਕੇ ਟੂਟੀ ਬੰਦ ਕਰਦਾ ਹੈ।)*

ਰੁਕੀ ਗਤੀ, ਖੜ੍ਹ ਗਿਆ ਸਮਾਂ ?

ਜੋ ਪਾਣੀ ਵਗ ਸਕਦਾ ਨਹੀਂ,
ਉਸ ਪਾਣੀ ਦੀ ਤ੍ਰਿੱਖਾ ਕੀ ?

*(ਡੂੰਘੇ ਖਿਆਲਾਂ ਵਿਚ ਡੁੱਬਿਆ, ਮੰਚ ਉੱਤੇ ਏਧਰ ਓਧਰ ਘੁੰਮਦਾ ਹੈ।)*

ਕੌਣ ਹੜ੍ਹਾਂ ਨੂੰ ਬੰਨ੍ਹ ਸਕੇ ?
ਤੇ ਤੂਫ਼ਾਨਾਂ ਨੂੰ ਥੰਮ ਸਕੇ ?

*(ਕਲਾਕ ਸੱਤ ਵਜਾਉਂਦਾ ਹੈ।)*



ਸਮਾਂ, ਅਨੰਤ ਹੈ, ਆਦਿ ਜੁਗਾਦੀ—
ਸੂਈਆਂ ਵਿਚ ਇਹ ਕੈਦ ਨਹੀਂ,
ਨਾ ਜ਼ਿੰਦਗੀ, ਨਾ ਮੌਤ ਰੁਕੀ !

*(-ਜ਼ਰਾ ਰੁਕ ਕੇ ਤੇ ਮੱਥੇ ਉੱਤੇ ਹੱਥ ਰੱਖ ਕੇ।)*

ਈਸਾ, ਬੁੱਧ, ਹਿਟਲਰ ਤੇ ਨੀਰੋ :
ਸਮੇਂ, ਕੀਮਤਾਂ, ਦੇ ਚਿੰਨ੍ਹ ਹੀਰੋ !

*(-ਹਮਾਮ ਦੀ ਟੂਟੀ ਘੁਮਾਉਂਦਾ ਹੈ :)*

ਤਿਪਕਾ, ਤਿਪਕਾ ਡਿਗਦਾ ਹੈ।

ਤਿਪਕਾ, ਤਿਪਕਾ ਸੋਚ ਜੁੜੇ,
ਨਦੀ ਬਣੇ, ਕਦੇ ਰੋਹ ਜਣੇ !

*ਚਿਹਰੇ ਉੱਤੇ ਦਰਸ਼ਨਵੇਤਾ ਦੇ ਪ੍ਰਭਾਵ ਉਜਾਗਰ ਕਰਕੇ, ਭਾਸ਼ਨੀ ਸੁਰ ਵਿਚ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ।*

ਵਿਚ ਜ਼ਿਹਨ ਦੇ ਸੂਰਜ ਪਾ ਕੇ,
ਮਨ ਦਾ ਸਾਰਾ ਨ੍ਹੇਰ ਮਿਟਾ ਕੇ,
ਆਪਣਾ ਆਪਣਾ ਬਾਗ਼ ਉਗਾ ਕੇ,

*(-ਤਿਤਲੀ ਦੇ ਉੱਡਣ ਦਾ ਅਭਿਨਯ ਕਰਦਾ ਹੈ।)*

ਤਿਤਲੀ ਵਾਂਗੂੰ ਪੰਖ ਫੈਲਾ ਕੇ,
ਜਨਮ ਮਰਨ ਦੀਆਂ ਭੁੱਲ ਭੁਲੱਈਆਂ
'ਚੋਂ ਨਿਰਲਿਪਤ ਜਿਹੇ ਲੰਘ ਜਾਈਏ !

*(ਜ਼ਰਾ ਰੁਕ ਕੇ, ਆਪਣੇ ਸੁਰ ਵਿਚ ਵਧੇਰੇ ਗੰਭੀਰਤਾ ਤੇ ਵਜ਼ਨ ਪੈਦਾ ਕਰਕੇ।)*

ਹੁਣ ਦਾ ਛਿਣ, ਦਿਲ ਵਾਂਗ ਧੜਕਦਾ,
ਹੁਣ ਦਾ ਛਿਣ, ਛਿਣ ਵਾਂਗ ਫੜਕਦਾ,
ਹੁਣ ਦਾ ਛਿਣ ਹੀ ਮੋਖ ਦਾ ਬਿੰਦੂ !

(ਵਕਫ਼ਾ)

ਇੱਛਾਵਾਂ ਦੇ ਇਸ ਮੌਸਮ ਨੂੰ,
ਜਗ ਵਿਚ ਥਾਂ ਥਾਂ ਲੱਗੀ ਜੰਗ ਤੇ
ਮਹਾਂ-ਸ਼ਕਤੀਆਂ ਦੇ ਭੈ ਕਰਕੇ—
ਕਿਉਂ ਕਰ ਅਸੀਂ ਮੁਲਤਵੀ ਕਰੀਏ ?

ਮੇਰਾ ਸਾਹ, ਤਾਂ ਮੇਰਾ ਸਾਹ ਹੈ !
ਹੋਂਦ ਮੇਰੀ, ਮੇਰਾ ਹੋਣਾ ਹੈ !
ਮੇਰੀ ਮੱਤ ਹੀ, ਮੇਰਾ ਰਾਹ ਹੈ
ਮੇਰਾ ਰਾਹ ਹੀ, ਸੱਚ-ਦਿਸ਼ਾ ਹੈ !
ਇਸ ਤੋਂ ਲਾਂਭੇ ਕਦਮ ਧਰਾਂ ਜੇ,
ਉਹ ਬੇਗਾਨਾ, ਉਹ ਗੁਮਰਾਹ ਹੈ।

*(ਵਕਫ਼ਾ)*

ਤਿਪਕਾ
ਤਿਪਕਾ
ਡਿੱਗਦਾ ਹੈ !

*ਤਿਪਕੇ ਦੇ ਡਿੱਗਣ ਦਾ ਟੇਪ ਕੀਤਾ ਧੁਨੀ-ਪ੍ਰਭਾਵ ਲਗਾਤਾਰ ਉੱਚਾ ਹੋਈ ਜਾਂਦਾ ਹੈ ਤੇ ਮੰਚ ਉੱਤੇ ਅਨ੍ਹੇਰਾ ਫੈਲ ਜਾਂਦਾ ਹੈ।*



ਮੰਚ ਉੱਤੇ ਖੁਸਰ ਫੁਸਰ ਹੋ ਰਹੀ ਹੈ...ਸਰਗੋਸ਼ੀਆਂ ਹੋ ਰਹੀਆਂ ਹਨ। ਅਨ੍ਹੇਰਾ ਘਣਾ ਸੰਘਣਾ ਹੈ। ਪਿੱਠ-ਭੂਮੀਂ 'ਚੋਂ ਇਕ ਆਵਾਜ਼ ਉੱਭਰਦੀ ਹੈ—ਜੋ ਲਗਾਤਾਰ ਹੋ ਰਹੀ ਖੁਸਰ ਫੁਸਰ ਉੱਤੇ ਹਾਵੀ ਹੋ ਕੇ, ਨਿੱਖਰ ਕੇ ਸੁਣਾਈ ਦਿੰਦੀ ਹੈ :-

ਨਾਤੇ ਵਾਅਦੇ ਉਮਰਾਂ ਦੇ—
ਕੌਣ ਪੰਜਾਲੀ ਹੇਠਾਂ ਆਵੇ ?

ਕੋਹਲੂ-ਗੇੜ ਵੀ ਕੀ ਜੀਵਨ ਹੈ !

*(ਵਕਫ਼ਾ)*

ਭੋਗ ਦਾ ਛਿਣ ਕਵਿਤਾ ਦੇ ਵਾਂਗੂੰ
ਛਿਣ ਆਮਦ ਦਾ !

*(ਵਕਫ਼ਾ)*

ਪ੍ਰੇਰਣਾ ਤੇ ਆਵੇਸ਼ ਵਾਂਗਰਾਂ,
ਭੋਗ-ਕ੍ਰਮ ਇਕ ਨਿੱਜੀ ਸ਼ੈਲੀ

ਆਪਣੀ ਸ਼ਕਤੀ, ਆਪਣੀ ਸੀਮਾਂ
ਤੇ ਕਮਜ਼ੋਰੀ ... ਸੀਨਾ ਜ਼ੋਰੀ ...

*(ਵਕਫ਼ਾ)*

ਪਰਮ-ਆਨੰਦ 'ਚ,
ਸਹਿਜੇ ਖੁਲ੍ਹੇ—
ਗੰਢ ਵਾਂਗਰਾਂ—
ਲਮਕ ਜਾਏ ਤਨ, ਮਨ,
ਰੂਹ ਅੰਦਰ,
ਇਹ ਵਿਸਮਾਦੀ,

ਅਨਹਦ ਨਾਦੀ,
ਛਿਣ ਰਚਨਾ ਦਾ :

ਪਿਓ ਦੀ ਸ਼ਕਤੀ,
ਮਾਂ ਦੀ ਲੋਰੀ !

*ਆਵਾਜ਼ਾਂ ਦੇ ਮੰਚ ਉੱਪਰ ਪਹੁੰਚ ਜਾਣ ਦਾ ਪ੍ਰਭਾਵ ਉਤਪੰਨ ਹੁੰਦਾ ਹੈ। ਆਵਾਜ਼ਾਂ, ਕੋਰਸ ਵਾਂਗ ਉੱਭਰਦੀਆਂ ਹਨ :-*

ਕਾਮ ਨਿਰੀ ਨਾ ਸੀਨਾ ਜ਼ੋਰੀ,
ਨਾ ਹੀ ਇਹ ਕੋਈ ਕਮਜ਼ੋਰੀ !
ਕਾਮ-ਦੇਵਤਾ ਬਲੀ ਮਹਾਨ !
ਇਸ ਨਾਲ ਕਾਦਰ,
ਇਸ ਨਾਲ ਕੁਦਰਤ,
ਇਸ ਨਾਲ ਜੀਵਨ, ਜੁਗਤ ਜਹਾਨ !
ਇਸ ਨੇ ਭਾਸ਼ਾ ਪੈਦਾ ਕੀਤੀ—
ਧਰਮ, ਕਲਾ, ਨੀਤੀ, ਦਰਸ਼ਨ ਸਭ—
ਏਸੇ ਦੀ ਹੀ ਹਨ ਸੰਤਾਨ,
ਸਾਡੀ ਸੱਭਿਅਤਾ, ਸਾਡੇ ਪ੍ਰਾਣਾ !

*(ਪਿੱਠ-ਭੂਮੀਂ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ।)*

ਕਾਮ-ਦੇਵਤਾ ਬਲੀ ਮਹਾਨ !
ਏਸੇ ਦੀ ਹੀ ਸਭ ਸੰਤਾਨ

... ... ... ...
... ... ... ...

** ਮੰਚ ਉਤੇ ਗਰੁਪ ਸੰਭੋਗ ਅਤੇ ਨਸ਼ਿਆਂ ਦੇ ਸੇਵਨ ਦਾ ਵਾਤਾਵਰਨ ਹੈ। ਮੱਧਮ ਜਿਹੀ ਸਪਾਟਲਾਈਟ ਧੂੰਆਂਧਾਰ ਮੰਚ ਦਾ ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤਕ ਸਰਵੇਖਣ ਕਰਦੀ ਹੈ। ਮੰਚ ਉੱਤੇ ਕੁਝ ਨੌਜਵਾਨ ਮੁੰਡੇ ਕੁੜੀਆਂ ਧੁੰਦਲੇ ਜਿਹੇ ਨਜ਼ਰ ਆਉਂਦੇ ਹਨ, ਜੋ ਹਿੱਪੀ, ਰੌਕ, ਬੀਟਲ ਅਤੇ ਡਿਸਕੋ ਕਲਚਰ ਦੇ ਪ੍ਰਤੀਕ ਹਨ। ਕੁਝ ਸ਼ਰਾਬ ਪੀ ਰਹੇ ਹਨ, ਕੁਝ ਮੈਰੇਵਾਨਾ ਦੇ ਸਿਗਰਟ, ਸੁਲਫ਼ਾ ਤੇ ਪੌਟ ਪੀ ਰਹੇ ਹਨ। ਹਿਰਸੀ ਤੇ ਹਿਸਟਰੀਆਈ ਚੀਕਾਂ, ਬੁਲਬੁਲੀਆਂ, ਸਿਸਕੀਆਂ ਅਤੇ ਆਊਟਬਰਸਟਸ ਨੂੰ ਚੁੰਮਣ ਚੱਟਣ ਦੇ ਉੱਚੇ ਸੁਰ ਵਿਚ ਟੇਪ ਕੀਤੇ ਧੁਨ ਪ੍ਰਭਾਵ ਵਿਸਰਾਮ ਚਿੰਨ੍ਹ ਲਾਉਂਦੇ ਹਨ। ਸ਼ਰਾਬ ਦੀਆਂ ਬੋਤਲਾਂ, ਗਲਾਸ, ਸਿਗਰਟਾਂ ਦੇ ਟੋਟੇ, ਚਿਲਮਾਂ ਤੇ ਐਲ.ਐਸ.ਡੀ. ਆਦਿ ਡਰੱਗਜ਼ ਦੇ ਕੈਪਸਿਊਲ ਮੰਚ ਉੱਤੇ ਬਿਖਰੇ ਪਏ ਹਨ। ਮੰਚ ਉੱਤੇ ਇਕ ਵਾਰੀ ਫਿਰ ਅਨ੍ਹੇਰਾ ਹੋ ਜਾਂਦਾ ਹੈ ਅਤੇ ਨੌਜਵਾਨ ਮੁੰਡਿਆਂ, ਕੁੜੀਆਂ ਦੀਆਂ ਆਵਾਜ਼ਾਂ ਉੱਭਰਦੀਆਂ ਹਨ।*

* ਛਾਇਆ-ਨਾਟ, ਪੁਤਲੀ-ਨਾਟ, ਸਿਨਮੈਟਿਕ ਵੀਡੀਓ ਟੀ.ਵੀ. ਤਕਨੀਕ ਤੇ ਕੰਪਿਊਟਰ ਗਰਾਫਿਕਸ (Computre Graphics) ਰਾਹੀਂ ਵੀ ਏਸ ਦ੍ਰਿਸ਼ ਦੇ ਸਮੁੱਚੇ ਪ੍ਰਭਾਵ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਸੂਤਰਧਾਰ ਨਾਲ ਵੀ ਬੁੱਤਾ ਸਰ ਸਕਦਾ ਹੈ।



ਆ...ਆ...
ਊ...ਊ...
ਹਾ, ਹਾ, ਹਾ...

*(ਵਕਫ਼ਾ)*

ਯੂ ਬਾਸਟਰਡ
ਡੋਂਟ ਕਿੱਲ ਮੀ !

*(ਵਕਫ਼ਾ)*

ਮੋਰ, ਮੋਰ...
ਆਈ ਵਾਂਟ ਮੋਰ...ਹਾ, ਹਾ, ਹਾ...
ਹੋਰ...ਹੋਰ...

**ਇਕ ਆਵਾਜ਼**

ਤੂੰ ਕੁੱਤੀ,
ਕਮਜ਼ਾਤ ਨਿਰੀ ਹੈਂ !

*(ਵਕਫ਼ਾ)*

ਉਲਟੀ ਤੌੜੀ—
ਕੌਣ ਭਰੇਗਾ ?

**ਦੂਜੀ ਆਵਾਜ਼**

ਗਲਿਆ ਕੇਲਾ,
ਛਿਲ 'ਚੋਂ ਕੱਢਿਆ,
ਢਿਲਕ ਗਿਆ !

*(ਵਕਫ਼ਾ)*

ਕਿਵੇਂ ਖੜ੍ਹੇਗਾ ?

*ਚੁਪੇੜ ਵੱਜਣ ਦੀ ਆਵਾਜ਼ ਆਉਂਦੀ ਹੈ ਤੇ ਨਾਲ ਹੀ ਇਕ ਜ਼ਨਾਨਾ ਚੀਕ ਸੁਣਾਈ ਦਿੰਦੀ ਹੈ।*

**ਤੀਜੀ ਆਵਾਜ਼**

ਹਾਏ ! ਜੇ ਤੂੰ
ਥੱਪੜ ਵਰਗੀ ਸ਼ਕਤੀ ਵਿੱਚੋਂ
ਮਰਦ ਬਣੇਂ, ਤਾਂ ਜਾਣਾ !

**ਚੌਥੀ ਆਵਾਜ਼**

ਭੁੱਖ ਲੱਗੀ, ਤਾਂ ਰੋਟੀ ਖਾਧੀ !
ਕਾਮ ਜਾਗਿਆ,
ਭੋਗ ਕਮਾਇਆ !

ਓਮ ਸ਼ਾਂਤੀ !

**ਪੰਜਵੀਂ ਆਵਾਜ਼**

ਪਰ ਤੂੰ ਮੇਰਾ,
ਉਸ ਕੰਜਰੀ ਨਾਲ ਕਿਉਂ ਸੁੱਤਾ ਹੈਂ ?

**ਛੇਵੀਂ ਆਵਾਜ਼**

ਮੈਂ ਨਿਰਲਿਪਤ ਭੋਗ ਦਾ ਛਿਣ ਹਾਂ—
ਨਿਰਾ ਸੁਤੰਤਰਤ, ਸਾਖਸ਼ਾਤ ਹਾਂ,
ਹਰ ਔਰਤ ਦਾ ਸਾਂਝਾ ਜੰਤਰ !

*(ਵਕਫ਼ਾ)*



ਮੇਰੇ 'ਤੇ ਅਧਿਕਾਰ ਕਿਸੇ ਦਾ ?

*(ਵਕਫ਼ਾ)*

ਕੌਣ ਪਵਨ ਨੂੰ ਬੰਨ੍ਹ ਬਹਾਵੇ ?
ਫੁੱਲ 'ਤੇ ਮਹਿਕ-ਪਾਬੰਦੀ ਲਾਵੇ ?

*(ਵਕਫ਼ਾ)*

ਵਿਆਹ ਦੀ ਰਸਮ ਬੋਸੀਦਾ ਹੈ,
ਪਲ, ਛਿਣ ਕੱਠੇ ਇਕ ਦੂਜੇ ਦੇ ...

*(ਵਕਫ਼ਾ)*

ਹਾ ਹਾ ਹਾ ਹਾ ਹਾ ਹਾ

ਜੁਦਾ ਜੁਦਾ ਅਕੀਦਾ ਹੈ !

*ਇਸ ਸਮੇਂ ਮੰਚ ਉੱਤੇ ਡਾਢਾ ਸ਼ੋਰ ਮਚ ਜਾਂਦਾ ਹੈ। ਆਵਾਜ਼ਾਂ, ਹਿਲਜੁਲ ਤੇ ਤੁਰਨ ਫਿਰਨ ਦੇ ਧੁਨੀ-ਪ੍ਰਭਾਵ ਤਾਂ ਉੱਭਰਦੇ ਹਨ, ਪਰ ਸ਼ਬਦ ਸਮਝ ਨਹੀਂ ਪੈਂਦੇ। ਰੌਕ ਸੰਗੀਤ ਉੱਚਾ ਹੋਈ ਜਾਂਦਾ ਹੈ ਅਤੇ ਤ੍ਰਿਪਤ, ਅਤ੍ਰਿਪਤ ਸਿਸਕੀਆਂ ਤੇ ਆਵਾਜ਼ਾਂ ਮੱਧਮ ਹੋਈ ਜਾਂਦੀਆਂ ਹਨ। ਘੁਰਾੜੇ ਵੀ ਗੂੰਜਦੇ ਹਨ। ਸੰਗੀਤ ਇਕ ਸਿਖ਼ਰ ਉੱਤੇ ਪਹੁੰਚ ਕੇ ਖ਼ਾਮੋਸ਼ ਹੋ ਜਾਂਦਾ ਹੈ।*

ਪਿੱਠ-ਭੂਮੀਂ ਦੇ ਪਰਦੇ ਉੱਤੇ ਸ਼ਿਵਲਿੰਗ ਵਰਗੇ ਚਿਤਰ ਸੋਂਹੇਂ ਇਕ ਇਸਤਰੀ ਭਗਤੀ ਵਿਚ ਮਸਤ ਚਿਤਰੀ ਹੋਈ ਹੈ। ਇਸ ਦੇ ਹੇਠਾਂ ਕਰਕੇ ਮੋਟੇ ਅੱਖਰਾਂ ਵਿਚ ਲਿਖਿਆ ਹੋਇਆ ਹੈ :

## ਕਾਮਦੇਵ-ਕਾਮਨੀ

*ਮੰਚ ਉੱਤੇ ਇਸ ਸਮੇਂ ਲਿੰਗ-ਦੁਕਾਨ ਵਰਗਾ ਮਾਹੌਲ ਹੈ। ਲਿੰਗ-ਭੋਗ ਸੰਬੰਧੀ ਦਵਾਈਆਂ, ਜੰਤਰ, ਪੁਸਤਕਾਂ, ਤਸਵੀਰਾਂ, ਇਸ਼ਤਿਹਾਰ, ਪੇਂਟਿੰਗਜ਼, ਮੂਰਤੀਆਂ, 'ਪਲੇ ਬੁਆਏ' ਅਤੇ 'ਪਲੇ ਗਰਲ' ਵਰਗੇ ਨੰਗੀਆਂ ਤਸਵੀਰਾਂ ਵਾਲੇ ਮੈਗਜ਼ੀਨ, ਨਿਰੋਧ ਆਦਿ ਲਿੰਗ-ਦੁਕਾਨ ਦੇ ਵਾਤਾਵਰਨ ਦੀ ਉਸਾਰੀ ਇਕ ਮੰਦਰ ਦੇ ਰੂਪ ਵਿਚ ਕਰਦੇ ਹਨ।*

*ਮੰਚ ਉੱਤੇ ਮੱਧਮ ਜਿਹੀ ਰੌਸ਼ਨੀ ਹੈ। ਇਕ ਮੰਜੇ ਦੇ ਸਿਰ੍ਹਾਣੇ ਟੇਬਲ ਲੈਂਪ ਜਗ ਰਿਹਾ ਹੈ। ਰਜ਼ਾਈ/ਚਾਦਰ ਹੇਠ ਇਕ ਮਰਦ ਅਤੇ ਇਕ ਔਰਤ ਲੰਮੇਂ ਪਏ ਹਨ। ਦੋਵੇਂ ਸੰਭੋਗ ਦੇ ਛਿਣ 'ਚੋਂ ਲੰਘ ਚੁੱਕੇ, ਤ੍ਰਿਪਤ ਅਤੇ ਸੰਤੁਸ਼ਟ ਹਨ।*

### ਕਾਮਨੀ

ਡਾਰਲਿੰਗ ਤੇਰੀ 'ਸਟੇ ਲਾਂਗ' ਨੇ
ਜਾਨ ਕੱਢਣ ਤਕ,
ਅਰਸ਼ੀਂ ਪੀਂਘ ਚੜ੍ਹਾ ਦਿੱਤੀ ਸੀ।

*(ਵਕਫ਼ਾ)*

ਭੋਗ-ਆਨੰਦ ਦਾ ਕਿਹਾ ਛਿਣ ਹੈ !

ਦਰਦ ਅਤੇ ਸੁਆਦ 'ਚ ਬੱਝਾ !

ਇੱਛਾ ਤੇ ਬੇਬਸੀ ਦਾ ਮਿਸ਼ਰਣ !



### ਕਾਮਦੇਵ

ਸਵੀਡਨ ਤੋਂ ਮੈਂ ਤੇਰੇ ਲਈ ਹੀ
'ਨਾਨ-ਸਟਾਪ' ਔਸ਼ੁਧ ਵੀ ਲਿਆਂਦੀ !

*(ਔਸ਼ੁਧ ਤੇ ਇੰਦਰੀ ਵਲ ਇਸ਼ਾਰਾ ਕਰਦਾ ਹੋਇਆ)*

ਮਾਲਸ਼ ਇਸ ਦੀ...
ਅਨਖੜ ਸਫ਼ਰ 'ਤੇ ਹੈ ਲੈ ਤੁਰਦੀ,
ਹੋਂਦ ਨੂੰ ਸੁੱਝੇ, ਸੋਝੀ ਧੁਰ ਦੀ।

*ਕਾਮਦੇਵ ਸਿਰ੍ਹਾਣੇ ਪਏ ਮੇਜ਼ ਦੇ ਦਰਾਜ਼ 'ਚੋਂ ਇਲੈਕਟ੍ਰਾਨਿਕ ਵਾਈਬਰੇਟਰ (ਬਿਜਲਾਣੂ ਇੰਦਰੀ) ਕੱਢ ਕੇ ਔਰਤ ਨੂੰ ਦਿੰਦਾ ਹੈ।*

ਜਦ ਮੈਂ ਕਿਧਰੇ ਦੂਰ ਚਲੇ ਜਾਂ,
ਮਨ ਵਿਚ ਮੇਰਾ ਵਾਸਾ ਕਰਕੇ,

*(ਵਾਈਬਰੇਟਰ ਵਲ ਇਸ਼ਾਰਾ ਕਰਕੇ।)*

ਤੂੰ ਇਸ ਦਾ ਪ੍ਰਯੋਗ ਕਰ ਲਈਂ !

### ਕਾਮਨੀ

ਧਨ, ਕਾਮਦੇਵ !

### ਕਾਮਦੇਵ

ਜੈ ਕਾਮਨੀ !

*ਦੋਵੇਂ ਉੱਚੀ ਉੱਚੀ ਹੱਸਦੇ ਹਨ ਅਤੇ ਮੰਚ ਉੱਤੇ ਅਨ੍ਹੇਰਾ ਫੈਲ ਜਾਂਦਾ ਹੈ। ਇਸ ਸਮੇਂ ਮੰਚ ਉੱਤੇ ਪ੍ਰਤੀਧੁਨੀਆਂ ਉੱਭਰਦੀਆਂ ਹਨ।*

ਧਨ ਕਾਮਦੇਵ, ਜੈ ਕਾਮਨੀ !
ਜੈ ਕਾਮਦੇਵ, ਧਨ ਕਾਮਨੀ !
... ... ... ...
... ... ... ...

ਪਿੱਠ-ਭੂਮੀਂ 'ਚੋਂ ਇਕੱਲ ਦਾ ਪ੍ਰਭਾਵ ਉਤਪੰਨ ਕਰਦੀ, ਇਕ ਧੁਨ ਉੱਭਰਦੀ ਹੈ। ਵਕਫ਼ੇ ਬਾਅਦ ਉਸ ਵਿਚ ਇਕ ਹੋਰ ਧੁਨ ਸ਼ਾਮਿਲ ਹੁੰਦੀ ਹੈ। ਦੋਵੇਂ ਧੁਨਾਂ ਮਿਲ ਕੇ ਇਕ ਧੁਨ ਦਾ ਪ੍ਰਭਾਵ ਉਤਪੰਨ ਕਰਨ ਦੀ ਥਾਂ ਦੋ ਇਕੱਲੀਆਂ, ਇਕੱਲੀਆਂ ਇਕਾਈਆਂ ਦਾ ਸੁਰ ਅਲਾਪ ਰਹੀਆਂ ਪ੍ਰਤੀਤ ਹੁੰਦੀਆਂ ਹਨ। ਮੰਚ ਉੱਤੇ ਰੌਸ਼ਨੀ ਹੁੰਦੀ ਹੈ।

**ਮਰਦ**

ਬਚਪਨ ਮੇਰਾ ਨਿਰੀ ਇਕੱਲ,
ਬੇ-ਬਾਪ ਮੌਸਮ ਦੀ ਵਿਥਿਆ,
ਮਾਂ ਬਿਨ ਭੁਗਤੀ ਧੁੱਪ ਦੀ ਗੱਲ !

**ਮੁਟਿਆਰ**

ਪਿਤਾ-ਮੇਲ ਥਾਂ, ਸੀ ਤਰਸੇਵਾਂ।
ਮਮਤਾ ਬਿਨ, ਜਿਉਂ ਸੁੱਕਾ ਪੱਤਰ,
ਸਾਗਰ-ਲਹਿਰਾਂ 'ਤੇ ਠਿੱਲ੍ਹ ਪੈਂਦਾ—
ਹਰ ਪਲ, ਹਰ ਛਿਣ ਖੋਹ ਪੈਂਦੀ ਹੈ,
ਵਿਚ ਅਨਿਰਣਯ ਡੋਲਦਾ ਰਹਿੰਦਾ।

**ਮਰਦ**

ਤਪਦਾ ਸੂਰਜ, ਪੈਰੀਂ ਥੱਲ !

**ਮੁਟਿਆਰ**

ਪਪਰੀ ਹੋਠੀਂ, ਤਿੜਕੀ ਗੱਲ !

**ਮਰਦ**

ਮੋਹ ਦੀ ਥਾਂ; ਖਿਡੌਣਾ ਮਿਲਿਆ !

**ਮੁਟਿਆਰ**

ਸੰਗਤ ਮੰਗੀ, ਟੀ.ਵੀ ਜੁੜਿਆ !



**ਮਰਦ**

ਜਾਂ ਫਿਰ ਪਾਲਤੂ ਬਿੱਲੀਆਂ ਕੁੱਤੇ,

**ਮੁਟਿਆਰ**

ਕੱਠੇ ਖੇਡੇ, ਕੱਠੇ ਸੁੱਤੇ

**ਮਰਦ**

ਭੁੱਖ ਲੱਗੀ, ਇਕ ਠੂਠੇ ਉੱਤੇ।

**ਮੁਟਿਆਰ**

ਮਾਂ ਨੇ ਭੋਗੇ ਮਰਦ ਅਨੇਕ

**ਮਰਦ**

ਪਿਉ ਨਾ ਲਾਈ ਕਦੇ ਬਰੇਕ !

**ਦੋਵੇਂ ਜਣੇ ਇਕੱਠੇ**

ਟੁੱਟੇ ਘਰਾਂ ਦੀ ਪੈਦਾਵਾਰ,
ਇਕ ਮਾਪਾ ਸੀ ਨਿਰਾ ਆਧਾਰ,
ਉਸ ਦਾ ਵੀ ਨਾ ਜੁੜਿਆ ਪਿਆਰ !

ਪਤਾ ਨਹੀਂ ਕਿੰਜ ਚੁੱਕੀ ਬੈਠਾ,
ਧੌਲ ਏਸ ਧਰਤੀ ਦਾ ਭਾਰ ???

**ਮੁਟਿਆਰ**

ਟੁੱਟੇ ਹੋਏ ਘਰਾਂ ਦੇ ਜਾਏ,
ਕੀਚਰ, ਕੀਚਰ ਹੋਂਦ ਆਪਣੀ,
ਇਕ ਦੂਜੇ 'ਚੋਂ ਲੱਭਣ ਆਏ !

**ਮਰਦ**

ਊਣੀ ਹਸਤੀ, ਤ੍ਰੇੜੀ ਦ੍ਰਿਸ਼ਟੀ,
ਜੋ ਦ੍ਰਿਸ਼ ਵੇਖੇ, ਓਸੇ 'ਚੋਂ ਹੀ,
ਆਸੋਂ ਤੇ ਵਿਸ਼ਵਾਸੋਂ ਸੱਖਣਾ
ਚਾਰ ਚੁਫੇਰੇ, ਖੁੱਲ੍ਹ ਬਿਖਰਿਆ,
ਪੰਡੋਰਾ ਦਾ ਬਕਸਾ ਪਾਏ !

**ਮੁਟਿਆਰ**

ਸੋਝੀ ਨੇ ਦੁੱਖ ਹਰ ਵਧਾਏ !

**ਮਰਦ**

ਆਪਣੇ ਦੁੱਖ, ਤਰਸੇਵੇਂ ਆਪਣੇ
ਆਦਮਖੋਰ ਜਾਨਵਰਾਂ ਵਾਂਗੂੰ,
ਸਾਡੇ 'ਤੇ ਧਾ ਕੇ ਚੜ੍ਹ ਆਏ !

**ਮੁਟਿਆਰ**

ਮਾਂ ਨੇ ਬੇਬੀ-ਸਿਟਰ ਬੁਲਾਈ !

**ਮਰਦ**

ਉਸ ਨੇ ਸਾਨੂੰ ਫ਼ੀਮ ਖਲਾਈ !

**ਮੁਟਿਆਰ**

ਨੀਂਦ ਦੀ ਗੋਲੀ, ਨੀਂਦਰ ਆਈ !

**ਮਰਦ**

ਬੇਬੀ-ਸਿਟਰੇ, ਧਨ ਕਮਾਈ !

*ਦੋਵੇਂ ਜਣੇ ਇਕੱਠੇ ਦਰਸ਼ਕਾਂ ਵਿੱਚੋਂ ਆਪਣੀ ਬੇਬੀ-ਸਿਟਰ ਭਾਲਣ ਦਾ ਯਤਨ ਕਰਦੇ ਹੋਏ, ਇਕੱਠੇ ਹੀ ਬੋਲਦੇ ਹਨ :-*

**ਦੋਵੇਂ ਜਣੇ ਇਕੱਠੇ**

ਤੂੰ ਤੇ ਮਾਂ ਨੇ ਕੱਠੇ ਰਲ ਕੇ,
ਤੂੰ ਤੇ ਪਿਉ ਨੇ ਕੱਠੇ ਰਲ ਕੇ,
ਅਗਲੀ ਪੀੜ੍ਹੀ, ਬਲੀ ਚੜ੍ਹਾਈ।

*(-ਦੋਵੇਂ ਜਣੇ ਦਰਸ਼ਕਾਂ ਨੂੰ ਸੰਬੋਧਨ ਕਰਕੇ ਪੁੱਛਦੇ ਹਨ।)*

ਸੋਝੀ ਇਕ ਦੋ-ਧਾਰਾ ਚਾਕੂ—
ਅੱਖ ਏਸ ਦੀ ਖੁੱਲ੍ਹਣੋਂ ਪਹਿਲਾਂ
ਨਸ਼ਿਆਂ ਦੀ ਕਿਉਂ ਪਾਣ ਚੜ੍ਹਾਈ ?

*(ਵਕਫ਼ਾ)*



**ਮੁਟਿਆਰ**

ਸਾਡਾ ਵਿਰਸਾ ਜੁਰਮ ਤੇ ਹਿੰਸਾ,

**ਮਰਦ**

ਟੀ.ਵੀ. ਦੇ ਸ਼ੋ ਸਾਡਾ ਕਿੱਸਾ !

*(ਵਕਫ਼ਾ)*

ਜਦੋਂ ਕਦੇ ਆਜ਼ਾਦੀ ਮੰਗੀ,

**ਮੁਟਿਆਰ**

ਸਾਨੂੰ ਸਾਡੀ ਕੰਧ ਵਲਾ ਕੇ,

**ਮਰਦ**

ਤੇ ਸਾਡੀ ਸੀਮਾਂ ਦਿਖਲਾ ਕੇ,

**ਮੁਟਿਆਰ**

ਛੱਡ ਦਿਤਾ ਆਜ਼ਾਦ ਅਸਾਂ ਨੂੰ !

**ਮਰਦ**

ਤੂੰ ਤੇ ਮੈਂ, ਜਿਉਂ ਮਿਲਣ ਦੀਵਾਰਾਂ !

**ਮੁਟਿਆਰ**

ਸਾਨੂੰ ਹੀ ਜਿਉਂ ਸਾਡੀਆਂ ਕਾਰਾਂ !

*(-ਦੋਵੇਂ ਜਣੇ ਦਰਸ਼ਕਾਂ ਵਲ ਵੇਖ ਕੇ ਇਕੱਠੇ ਹੀ ਬੋਲਦੇ ਹਨ।)*

**ਦੋਵੇਂ ਜਣੇ ਇਕੱਠੇ**

ਸਾਡੀਆਂ ਕਾਰਾਂ, ਤੁਹਾਡੀਆਂ ਵਾੜਾਂ !

*(ਵਕਫ਼ਾ)*

*ਮਰਦ ਬੜੇ ਰੋਹ ਵਿਚ ਹੈ। ਮੁਟਿਆਰ ਨੂੰ ਦਰਸ਼ਕਾਂ ਵਲ ਇਸ਼ਾਰਾ ਕਰਕੇ ਕਹਿੰਦਾ ਹੈ :-*

**ਮਰਦ**

ਆ, ਢਾਹ ਦੇਈਏ ਇਹ ਦੀਵਾਰਾਂ !

*(ਵਕਫ਼ਾ)*

*–ਸੋਚਦਾ ਹੋਇਆ ਭਾਵੁਕ ਹੋ ਕੇ ...*

ਮੇਰੇ ਅੰਦਰ ਉਮਡ ਰਿਹਾ ਹੈ,
ਅੱਜ ਤੇਰੇ ਲਈ—
ਅਰਸ਼ਾਂ ਤੇ ਫ਼ਰਸ਼ਾਂ ਦਾ ਪਿਆਰ !

*ਮਰਦ, ਮੁਟਿਆਰ ਨੂੰ ਗਲਵਕੜੀ ਵਿਚ ਲੈ ਕੇ ਉਸ ਦੇ ਹੋਂਠ ਚੁੰਮਣ ਲੱਗਦਾ ਹੈ, ਤਾਂ ਮੰਚ 'ਤੇ ਅਨ੍ਹੇਰਾ ਹੋ ਜਾਂਦਾ ਹੈ—ਕੇਵਲ ਜਾਮਣੀ ਰੰਗ ਦੀ ਸਪਾਟ ਲਾਈਟ ਮਰਦ ਅਤੇ ਮੁਟਿਆਰ ਉੱਤੇ ਪੈ ਰਹੀ ਹੈ। ਇਸੇ ਸਮੇਂ ਚੰਡੀ ਦਾ ਰੂਪ ਬਣੀ ਔਰਤ ਮੰਚ ਉੱਤੇ ਪਰਵੇਸ਼ ਕਰਦੀ ਹੈ। ਔਰਤ ਮੁਟਿਆਰ ਨੂੰ ਖਿੱਚ ਕੇ ਮਰਦ ਨਾਲੋਂ ਅਲਹਿਦਾ ਕਰਦੀ ਹੈ, ਤਾਂ ਜਾਪਦਾ ਹੈ ਕਿ ਉਸ ਦੇ ਅੰਦਰ ਅੰਤਾਂ ਦਾ ਰੋਹ ਅਤੇ ਸ਼ਕਤੀ ਆ ਗਈ ਹੋਵੇ। ਮੁਟਿਆਰ ਦੌੜ ਕੇ ਚੀਕਾਂ ਮਾਰਦੀ ਹੋਈ ਮੰਚ ਤੋਂ ਬਾਹਰ ਚਲੀ ਜਾਂਦੀ ਹੈ। ਔਰਤ ਦੇ ਸਿਰ 'ਤੇ ਖ਼ੂਨ ਸਵਾਰ ਹੈ। ਮੰਚ ਦੀ ਨੁੱਕਰ 'ਚੋਂ ਕੁਹਾੜੀ ਚੁੱਕ ਕੇ ਉਹ ਮਰਦ ਉੱਤੇ ਵਾਰ ਕਰਨ ਲੱਗਦੀ ਹੈ, ਤਾਂ ਮੰਚ ਉੱਤੇ ਅਨ੍ਹੇਰਾ ਹੋ ਜਾਂਦਾ ਹੈ। ਖਿੱਚ, ਧੂਹ, ਰੌਲੇ ਰੱਪੇ ਅਤੇ ਚੀਕ ਚਿਹਾੜੇ ਵਿਚ ਕੁਹਾੜੀ ਦੇ ਸ਼ੀਸ਼ੇ ਨੂੰ ਚੂਰ ਚੂਰ ਕਰ ਕੇ ਦੀਵਾਰ ਵਿਚ ਖੁੱਭਣ ਦੇ ਧੁਨੀ-ਪ੍ਰਭਾਵ ਉੱਭਰਦੇ ਹਨ। ਇਸੇ ਸਮੇਂ ਮੰਚ ਉੱਤੇ ਰੌਸ਼ਨੀ ਪਰਤਦੀ ਹੈ, ਤਾਂ ਮਰਦ ਅਤੇ ਔਰਤ ਇਕ ਦੂਜੇ ਨਾਲ ਗੁੱਥਾ ਮੁੱਥਾ ਹੋਏ ਦਿਖਾਈ ਦਿੰਦੇ ਹਨ। ਆਪੋ ਆਪਣੀ ਸ਼ਕਤੀ ਅਤੇ ਗੁੱਸੇ ਦਾ ਵਿਖਾਵਾ ਕਰ ਕੇ ਉਹ ਕੋਲ ਕੋਲ ਪਏ ਹਫ ਹੌਂਕ ਰਹੇ ਹਨ। ਦੀਵਾਰ ਉੱਤੇ ਲਟਕਦੀ ਮਰਦ ਅਤੇ ਔਰਤ ਦੀ ਇਕੱਠੀ ਤਸਵੀਰ ਦੇ ਵਿਚਕਾਰੋਂ ਦੀ ਲੰਘ ਕੇ ਕੁਹਾੜੀ ਦੀਵਾਰ ਵਿਚ ਖੁੱਭ ਚੁੱਕੀ ਹੁੰਦੀ ਹੈ। ਮਰਦ ਉੱਠਦਾ ਹੈ ਅਤੇ ਤਨਜ਼ੀਆ ਅੰਦਾਜ਼ ਵਿਚ ਕਹਿੰਦਾ ਹੈ :-*

**ਮਰਦ**

ਤੇਰੇ ਤੇ ਮੇਰੇ ਵਿਚਕਾਰ,
ਇਹ ਕੁਹਾੜੀ ਇਵੇਂ ਰਹੀ ਹੈ !

*(ਵਕਫ਼ਾ)*

ਜੋ ਅੰਦਰ,
ਅੱਜ ਆਇਆ ਬਾਹਰ !





**ਔਰਤ**

ਪਹਿਲੇ ਮਰਦਾਂ ਸਦਾ ਕਮਾਈ,
ਮੇਰੇ ਸੰਗ ਸੀ ਬੇਵਫ਼ਾਈ !

*(ਵਕਫ਼ਾ)*

ਆਪਾ ਤੇਰੇ ਅਰਪਨ ਕਰ ਕੇ,
ਆਪਣੇ ਰੂਹ, ਦਿਲ, ਹੋਂਦ 'ਤੇ ਮਨ ਤੋਂ—
ਚਿੰਤਾ ਦੇ ਨਾਲ ਬੋਝਲ ਹੋਈ,
ਸਿੱਕੇ ਦੀ ਮੈਂ ਗੰਢੜੀ ਲਾਹੀ।

*(ਤਰਲਾ ਕਰਦੀ ਹੋਈ-)*

ਤੇਰੇ ਅੱਗੇ ਵਾਸਤਾ ਪਾਵਾਂ,
ਤੇਰੀ ਚਰਨੀਂ ਹੱਥ ਲਗਾਵਾਂ,
ਕਰ ਲੈ ਮੈਨੂੰ ਅੰਗੀਕਾਰ !

ਸਦੀਆਂ ਤੋਂ ਤੜਪਾਂ ਮੈਂ ਪਿਆਸੀ,
ਕਰ ਦੇ ਹੁਣ ਮੈਨੂੰ ਸ਼ਰਸ਼ਾਰ !
ਸਿੱਪੀ ਵਾਂਗੂੰ ਸ੍ਵਾਂਤ ਬੂੰਦ ਲਈ,
ਮੈਂ ਪਿਆਸੀ, ਮੈਨੂੰ ਦੇ ਦੇ ਪਿਆਰ !

*(ਵਕਫ਼ਾ)*

ਮੇਰੀ ਧੀ ਵੀ, ਤੇਰੀ ਧੀ ਹੈ,
ਕਰ ਨਾ ਮੈਨੂੰ ਹੋਰ ਖੁਆਰ।

*(ਵਕਫ਼ਾ)*

ਨਹੀਂ ਤਾਂ ਖਿਸਕ ਜਾਊ ਭੋਂ ਹੇਠੋਂ,
ਧੌਲ ਬਲਦ, ਕੌਣ ਝੱਲੂ ਭਾਰ ?

*ਭਰਿਆ ਪੀਤਾ ਮਰਦ ਕੰਧ ਵਿੱਚੋਂ ਕੁਹਾੜੀ ਕੱਢਦਾ ਹੈ। ਦੋ ਕਦਮ ਔਰਤ ਵਲ ਪੁਟਦਾ ਹੈ। ਖਲਾਅ ਨੂੰ ਘੂਰਦਾ ਹੈ। ਕੁਹਾੜੀ ਇੰਜ ਚੁੱਕਦਾ ਹੈ, ਜਿਵੇਂ ਔਰਤ ਦਾ ਕਤਲ ਕਰਨ ਲੱਗਾ ਹੋਵੇ : ਔਰਤ ਡਰਦੀ ਹੋਈ ਚੀਕ ਮਾਰਦੀ ਹੈ। ਮਰਦ ਸਾਰੇ ਤਾਣ ਨਾਲ ਕੁਹਾੜੀ ਮੁੜ ਤਸਵੀਰ ਵਿੱਚੋਂ ਦੀ ਆਰ ਪਾਰ, ਦੀਵਾਰ ਵਿਚ ਗੱਡ ਦਿੰਦਾ ਹੈ। ਮੰਚ ਉੱਤੇ ਅਨ੍ਹੇਰਾ ਪਸਰ ਜਾਂਦਾ ਹੈ।*

ਮੰਚ ਵਲ ਹੌਲੀ ਹੌਲੀ ਲੜਖੜਾਉਂਦੇ ਹੋਏ ਆ ਰਹੇ ਕਦਮਾਂ ਦੇ ਧੁਨੀ-ਪ੍ਰਭਾਵ, ਇਕ ਮਰਦਾਵੇਂ ਸ਼ਰਾਬੀ ਹਾਸੇ ਅਤੇ ਇਕ ਬਾਂਦਰ ਦੀ ਆਵਾਜ਼ ਦੇ ਸੁਰ ਉੱਭਰਦੇ ਹਨ। ਮੰਚ ਉੱਤੇ, ਰੌਸ਼ਨੀ ਹੁੰਦੀ ਹੈ ਤਾਂ ਮੋਢੇ ਉਤੇ ਬਾਂਦਰ (ਜਾਂ ਉਸ ਦੀ ਮੂਰਤੀ) ਚੁੱਕੀ, ਇਕ ਹੱਥ ਵਿਚ ਸ਼ਰਾਬ ਦੀ ਬੋਤਲ ਅਤੇ ਦੂਜੇ ਵਿਚ ਡੁਗਡੁਗੀ ਫੜੀ, ਕਵੀ ਪਰਵੇਸ਼ ਕਰਦਾ ਹੈ। ਕਵੀ ਨੇ ਚਿੱਟੇ ਰੰਗ ਦਾ ਚੋਲਾ ਪਾਇਆ ਹੋਇਆ ਹੈ, ਸਿਰ ਅਤੇ ਦਾੜ੍ਹੀ ਦੇ ਵਾਲ ਖੁੱਲ੍ਹੇ ਹੋਏ ਹਨ। ਚੋਲੇ ਉੱਤੇ ਕਿਧਰੇ ਕਿਧਰੇ ਮਿੱਟੀ ਅਤੇ ਗਾਰੇ ਦੇ ਨਿਸ਼ਾਨ ਹਨ। ਸ਼ਾਇਦ ਉਹ ਰਾਹ ਵਿਚ ਕਿਤੇ ਡਿਗ ਪਿਆ ਹੋਵੇ।

**ਕਵੀ**

ਚੱਕ ਸਮੇਂ ਦਾ ਉਲਟਾ ਗਿੜਿਆ,
ਕਵੀ ਬਣੇ ਹਨ ਮਸਤ ਕਲੰਦਰ !

*(ਵਕਫ਼ਾ)*

ਅੱਜ ਕੋਈ ਕਵਿਤਾ ਨਾ ਸੁਣਦਾ,
ਰੱਖ ਲਏ ਕਵੀਆਂ ਨੇ ਬੰਦਰ !

*(ਵਕਫ਼ਾ)*

ਸੰਸਦ-ਭਵਨ 'ਚ ਉੱਲੂ ਬੋਲਣ,
ਪੰਡਤ : ਆਦਿ-ਕਥਾ ਦਾ ਬੰਦਰ !

*(ਕਵੀ ਡੁਗਡੁਗੀ ਵਜਾਉਂਦਾ ਹੋਇਆ ਗਾਉਂਦਾ ਹੈ ਅਤੇ ਬਾਂਦਰ ਦੇ ਨਾਲ ਨੱਚਦਾ ਹੈ।)*

ਮਸਤ ਕਲੰਦਰ, ਮਸਤ ਕਲੰਦਰ, ਮਸਤ ਕਲੰਦਰ !

*(-ਡੁਗਡੁਗੀ ਤੇ ਨਾਚ ਬੰਦ ਕਰ ਕੇ, ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ।)*

ਕਵਿਤਾ ਸਮਝੇ, ਧਰਮ, ਫ਼ਲਸਫ਼ਾ,
ਰਾਜਨੀਤੀਆਂ, ਸਭ ਇਹ ਬੰਦਰ !

*(-ਡੁਗਡੁਗੀ ਵਜਾਉਂਦਾ ਹੋਇਆ ਫੇਰ ਨੱਚਣਾ ਸ਼ੁਰੂ ਕਰਦਾ ਹੈ।)*





ਮਸਤ ਕਲੰਦਰ, ਮਸਤ ਕਲੰਦਰ, ਮਸਤ ਕਲੰਦਰ।

*-ਡੁਗਡੁਗੀ ਤੇ ਨਾਚ ਬੰਦ ਕਰਕੇ, ਦਰਸ਼ਕਾਂ ਨੂੰ ਬੜੇ ਹਾਸ-ਗੰਭੀਰ (Serio-Comic) ਸੁਰ ਵਿਚ ਸੰਬੋਧਤ ਕਰਕੇ ਕਹਿੰਦਾ ਹੈ :-*

ਕੁੱਕੜ ਦੇ ਮੂੰਹ 'ਚੋਂ ਦੰਦ ਲੱਭਣ,
ਸਾਡੇ ਨੇਤਾ, ਸਾਡੇ ਸ਼ਾਸਕ, ਸਾਡੇ ਬੰਦਰ।

*(-ਡੁਗਡੁਗੀ ਵਜਾਉਂਦਾ ਤੇ ਨੱਚਦਾ ਹੈ।)*

ਮਸਤ ਕਲੰਦਰ, ਮਸਤ ਕਲੰਦਰ, ਮਸਤ ਕਲੰਦਰ।

*(ਵਕਫ਼ਾ)*

*(-ਦਰਸ਼ਕਾਂ ਵਲ ਮੂੰਹ ਕਰਕੇ ਬੜੇ ਹੀ ਗੰਭੀਰ ਸੁਰ ਵਿਚ ਬੋਲਦਾ ਹੈ।)*

ਮਾਂ-ਉਮਰੀਆਂ, ਪੱਠੇ ਭਾਲਣ

*(ਵਕਫ਼ਾ)*

ਧੀ-ਉਮਰੀਆਂ ਕੁੜੀਆਂ ਵਰਦੇ—
ਮਰਦ, ਥਾਪਦੇ ਪਏ ਨਵ-ਮੰਦਰ !

*(-ਡੁਗਡੁਗੀ ਵਜਾਉਂਦਾ ਤੇ ਨੱਚਦਾ ਹੈ।)*

ਮਸਤ ਕਲੰਦਰ, ਮਸਤ ਕਲੰਦਰ, ਮਸਤ ਕਲੰਦਰ।

*(ਵਕਫ਼ਾ)*

*(-ਗੰਭੀਰ ਤੇ ਦਾਰਸ਼ਨਿਕ ਸੁਰ ਵਿਚ।)*

ਇਸ ਸੰਸਾਰ ਦੀ ਹੋਂਦ ਤੇ ਹੋਣੀ,
ਤਿੱਖੇ ਚਾਕੂ ਨਾਲ ਕਿਸੇ ਨੇ,
ਕੇਂਦਰ ਵਿੱਚੋਂ ਕੱਟ ਦਿੱਤੀ ਹੈ।

*(-ਦਰਸ਼ਕਾਂ ਵਲ ਇਸ਼ਾਰਾ ਕਰ ਕੇ।)*

ਬਿਖਰ ਗਏ ਹਨ ਵੱਗਾਂ ਵਾਂਗੂੰ,

*(ਆਪਣੇ ਅੰਦਰ ਵੱਲ ਇਸ਼ਾਰਾ ਕਰਦਾ ਹੋਇਆ।)*

ਕੱਲੇ ਕੱਲੇ ਪ੍ਰਾਣੀ ਅੰਦਰ !

*(–ਡੁਗਡੁਗੀ ਵਜਾਉਂਦਾ, ਨੱਚਦਾ ਤੇ ਗਾਉਂਦਾ ਹੈ।)*

ਮੈਂ ਤੇ ਬੰਦਰ, ਮੈਂ ਤੇ ਬੰਦਰ, ਮੈਂ ਤੇ ਬੰਦਰ !
ਮਸਤ ਕਲੰਦਰ, ਮਸਤ ਕਲੰਦਰ, ਮਸਤ ਕਲੰਦਰ !

*(ਵਕਫ਼ਾ)*

ਡਾਈਨੇਮਾਈਟ ਧੌਲ ਦੇ ਸਿੰਗੀਂ,
ਬੰਨ੍ਹ ਬੁੱਧੀ, ਬ੍ਰਹਿਮੰਡ ਵਲ ਉੱਡੀ—

ਛੱਡਿਆ ਰਾਕਟ, ਨਾਮ ਸਿਕੰਦਰ !

*(–ਡੁਗਡੁਗੀ ਵਜਾਉਂਦਾ, ਨੱਚਦਾ ਤੇ ਗਾਉਂਦਾ ਹੈ।)*

ਮਸਤ ਕਲੰਦਰ, ਮਸਤ ਕਲੰਦਰ, ਮਸਤ ਕਲੰਦਰ।

*(ਵਕਫ਼ਾ)*

ਹਰ ਘਰ ਦਾ ਆਧਾਰ ਖਿਸਕਿਆ,
ਆਲ੍ਹਣਾ ਪਾਇਆ ਵਿਚ ਖਲਾਅ !

*(ਵਕਫ਼ਾ)*

ਅੱਜ ਦੇ ਪ੍ਰਾਣੀ ਪੂਰਨ ਭੋਗੀ,
ਲਿੰਗ–ਰੋਗ ਤੇ ਮਨ ਦੇ ਰੋਗੀ !

*(–ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ)*

ਤੁਸੀਂ ਵੀ ਲੱਭੋ ਕੋਈ ਚਿੰਗਾਰੀ,
ਫੂਕ ਮਾਰ ਕੇ ਅੱਗ ਮਚਾਵੋ—
ਘਰ ਨੂੰ ਲਾਵੋ !

*(–ਦਰਸ਼ਕਾਂ ਵਲ ਉਂਗਲੀ ਕਰਦਾ ਹੋਇਆ।)*

ਬਲਦੇ ਘਰ ਵਲ ਉਂਗਲੀ ਕਰ ਕੇ,
ਸਭਨਾਂ ਨੂੰ ਮੁੰਦਰੀ ਦਿਖਲਾਵੋ !

*(ਵਕਫ਼ਾ)*

*(–ਬੰਦਰ ਵਲ ਇਸ਼ਾਰਾ ਕਰ ਕੇ।)*



ਮਾਨਵ ਦੀ ਕੋਈ ਫ਼ਿਕਰ ਕਰੋ ਨਾ,
ਪਿਤਾ ਓਸ ਦਾ ਰੱਖਿਆ ਅੰਦਰ !

*(–ਪਿੱਛੇ ਨੀਮ ਅਨ੍ਹੇਰੇ ਵਲ ਇਸ਼ਾਰਾ ਕਰ ਕੇ।)*

ਮਾਨਵ ਹੀ ਸੀ, ਪਹਿਲਾ ਬੰਦਰ !

*(–ਦਰਸ਼ਕਾਂ ਵਲ ਇਸ਼ਾਰਾ ਕਰ ਕੇ।)*

ਮਾਨਵ ਹੀ ਹੈ, ਅੱਜ ਦਾ ਬੰਦਰ !

*(–ਬੰਦਰ ਵਲ ਇਸ਼ਾਰਾ ਕਰ ਕੇ।)*

ਮਾਨਵ ਹੋਸੀ, ਕੱਲ੍ਹ ਦਾ ਬੰਦਰ !

*(–ਡੁਗਡੁਗੀ ਵਜਾਉਂਦਾ, ਹੱਸਦਾ, ਨੱਚਦਾ ਤੇ ਗਾਉਂਦਾ ਹੈ।)*

ਮੈਂ ਤੇ ਬੰਦਰ, ਮਸਤ ਕਲੰਦਰ !
ਮਸਤ ਕਲੰਦਰ, ਮੈਂ ਤੇ ਬੰਦਰ !

*(ਵਕਫ਼ਾ)*

*ਕਵੀ ਮੰਚ ਉੱਤੇ ਬੈਠ ਜਾਂਦਾ ਹੈ। ਸ਼ਰਾਬ ਦੀ ਬੋਤਲ ਮੂੰਹ ਨੂੰ ਲਾ ਕੇ, ਸ਼ਰਾਬ ਪੀਂਦਾ ਹੈ। ਬੁੱਕ ਵਿਚ ਪਾ ਕੇ ਬਾਂਦਰ ਨੂੰ ਵੀ ਪਿਆਉਣ ਦਾ ਯਤਨ ਕਰਦਾ ਹੈ। ਕਵੀ ਮੁੜ ਸ਼ਰਾਬ ਦੀ ਬੋਤਲ ਨੂੰ ਮੂੰਹ ਲਾ ਕੇ, ਸ਼ਰਾਬ ਪੀਂਦਾ ਹੈ। ਮੰਚ ਉੱਤੇ ਰੌਸ਼ਨੀਆਂ ਮੱਧਮ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ ਤੇ ਉਹ ਲੇਟ ਜਾਂਦਾ ਹੈ।*
*ਇਸ ਸਮੇਂ ਮੰਚ ਉੱਤੇ ਮੁਕੰਮਲ ਅਨ੍ਹੇਰਾ ਹੈ। ਕਵੀ ਅਤੇ ਬੰਦਰ ਨਜ਼ਰ ਨਹੀਂ ਆਉਂਦੇ। ਸਪਾਟ–ਲਾਈਟ ਮੰਚ ਦੇ ਇਕ ਕੋਨੇ ਵਿਚ ਪੈਂਦੀ ਹੈ। ਚੂੜੀਦਾਰ ਪਜਾਮੇਂ, ਕੁਰਤੇ ਅਤੇ ਦੁਪੱਟੇ ਆਦਿ ਵਿਚ ਸਜੀ ਇਕ ਮੁਟਿਆਰ ਹਾਰਮੋਨੀਅਮ, ਤਬਲੇ ਅਤੇ ਸਾਰੰਗੀ ਦੀ ਸੰਗਤ ਵਿਚ ਪਿੱਠ–ਭੂਮੀਂ 'ਚੋਂ ਬੇਗ਼ਮ ਅਖ਼ਤਰ ਦੀ ਆਵਾਜ਼ ਵਿਚ ਗਾਈ ਜਾ ਰਹੀ ਗ਼ਜ਼ਲ ਨਾਲ ਅਭਿਨਯ ਕਰਦੀ ਹੈ।*

ਹਮ ਤੋ ਸਮਝੇ ਥੇ ਕਿ ਬਰਸਾਤ ਮੇਂ ਬਰਸੇਗੀ ਸ਼ਰਾਬ,
ਆਈ ਬਰਸਾਤ ਤੋ ਬਰਸਾਤ ਨੇ ਦਿਲ ਤੋੜ ਦੀਆ !

*ਏਸ ਗ਼ਜ਼ਲ ਦੀਆਂ ਧੁਨਾਂ ਗੂੰਜਦੀਆਂ ਰਹਿੰਦੀਆਂ ਹਨ ਅਤੇ ਸਪਾਟ–ਲਾਈਟ ਮੰਚ ਦੇ ਦੂਸਰੇ ਕੋਨੇ ਉੱਤੇ ਪੈਂਦੀ ਹੈ। ਤਰੀਜ਼ਾਂ ਵਾਲਾ ਕਢਾਈ ਕੀਤਾ*

*ਹੋਇਆ ਕੁਰਤਾ ਪਾਈ ਇਕ ਨੌਜਵਾਨ ਹਾਰਮੋਨੀਅਮ ਵਜਾ ਰਿਹਾ ਹੈ। ਉਸ ਦੇ ਮੁੱਢ ਬੈਠੀ ਇਕ ਕੁੜੀ ਤਬਲਾ ਵਜਾ ਰਹੀ ਹੈ। ਪਿੱਠ-ਭੂਮੀਂ 'ਚੋਂ ਜਗਜੀਤ ਸਿੰਘ ਦੀ ਆਵਾਜ਼ ਵਿਚ ਜਨਾਬ ਨਿਦਾ ਫ਼ਾਜ਼ਲੀ ਦੀ ਗ਼ਜ਼ਲ ਉੱਭਰਦੀ ਹੈ ਅਤੇ ਨੌਜਵਾਨ ਅਭਿਨਯ ਕਰਦਾ ਹੈ।*

ਬਰਸਾਤ ਕਾ ਬਾਦਲ ਤੋ ਦੀਵਾਨਾ ਹੈ ਕਯਾ ਜਾਨੇ,
ਕਿਸ ਰਾਹ ਸੇ ਬਚਨਾ ਹੈ ਕਿਸ ਛਤ ਕੋ ਭਿਗੋਨਾ ਹੈ !

*ਮੁਟਿਆਰ, ਪਿੱਠ-ਭੂਮੀਂ 'ਚੋਂ ਉੱਭਰਦੀ ਚਿਤਰਾ ਸਿੰਘ ਦੀ ਆਵਾਜ਼ ਨਾਲ ਅਭਿਨਯ ਕਰਦੀ ਹੈ—*

ਦੁਨੀਆਂ ਜਿਸੇ ਕਹਿਤੇ ਹੈਂ, ਜਾਦੂ ਕਾ ਖਿਲੋਨਾ ਹੈ,
ਮਿਲ ਜਾਏ ਤੋ ਮਿੱਟੀ ਹੈ, ਖੋ ਜਾਏ ਤੋ ਸੋਨਾ ਹੈ !

*ਗ਼ਜ਼ਲ ਦੀਆਂ ਧੁਨਾਂ ਗੂੰਜਦੀਆਂ ਰਹਿੰਦੀਆਂ ਹਨ। ਸਾਪਟ-ਲਾਈਟ ਮੰਚ ਦੇ ਵਿਚਕਾਰ ਪੈਂਦੀ ਹੈ। ਸ਼ਰਾਬ ਦਾ ਪਿਆਲਾ ਫੜੀ ਕਵੀ ਉਮਰ ਖਯਾਮ ਵਾਂਗ ਇਕ ਤਕੀਏ ਦੀ ਓਟ ਲੈ ਲੇਟਵੇਂ ਰੂਪ ਵਿਚ ਬੈਠਾ ਹੈ। ਉਸ ਦੇ ਸਾਹਵੇਂ ਇਕ ਮੁਟਿਆਰ ਮੁਜਰਾ ਕਰ ਰਹੀ ਹੈ। ਪਿੱਠ-ਭੂਮੀਂ 'ਚੋਂ ਹੇਠ ਲਿਖੇ ਗੀਤ ਦੇ ਸੁਰ ਨ੍ਰਿਤ ਨੂੰ ਤਾਲ ਦਿੰਦੇ ਹਨ:-*

ਲਾਗਾ ਚੁਨਰੀ ਪੇ ਦਾਗ਼
ਛੁਪਾਊਂ ਕੈਸੇ
ਘਰ ਜਾਊਂ ਕੈਸੇ
ਲਾਗਾ ਚੁਨਰੀ ਪੇ ਦਾਗ਼
... ... ... ...

*(ਵਕਫ਼ਾ)*

*ਸਪਾਟ-ਲਾਈਟ ਮੰਚ ਦੇ ਇਕ ਹੋਰ ਕੋਨੇ ਵਿਚ ਪੈਂਦੀ ਹੈ। ਪਿੱਠ-ਭੂਮੀਂ 'ਚੋਂ ਇਕ ਗੀਤ ਦੇ ਸੁਰ ਉੱਭਰ ਰਹੇ ਹਨ। ਇਕ ਸਜੀ ਧਜੀ ਮੁਟਿਆਰ ਨ੍ਰਿਤ ਅਤੇ ਅਭਿਨਯ ਕਰ ਰਹੀ ਹੈ :-*

ਬਿੰਦੀਆ ਚਮਕੇਗੀ
ਚੂੜੀ ਛਣਕੇਗੀ
ਤੇਰੀ ਨੀਂਦ ਉੜੇ ਤੋ ਉੜ ਜਾਏ ...
... ... ... ...



ਬਿੰਦੀਆ ਚਮਕੇਗੀ !
... ... ... ...
ਯਾਰੀ ਟੁੱਟਦੀ ਏ,
ਤੇ ਟੁੱਟ ਜਾਏ
... ... ... ...
ਬਿੰਦੀਆ ਚਮਕੇਗੀ
... ... ... ...

*ਇਸ ਸਮੇਂ ਮੰਚ ਉੱਤੇ ਅਨ੍ਹੇਰਾ ਹੋ ਜਾਂਦਾ ਅਤੇ ਮੌਨ ਵਰਤ ਜਾਂਦਾ ਹੈ। ਇਕ ਛੋਟੇ ਜਿਹੇ ਵਕਫ਼ੇ ਤੋਂ ਬਾਅਦ ਰੌਸ਼ਨੀ ਫਿਰ ਪਰਤਦੀ ਹੈ। ਕਵੀ ਤੇ ਬੰਦਰ ਉਪ੍ਰੋਕਤ ਗੀਤ ਦੀਆਂ ਧੁਨਾਂ ਉੱਤੇ ਨੱਚ ਰਹੇ ਹੁੰਦੇ ਹਨ। ਦਰਸ਼ਕਾਂ ਵਲ ਵੇਖ ਕੇ ਕਵੀ ਇਕਦਮ ਠਿਠੰਬਰ ਜਾਂਦਾ ਹੈ— ਜਿਵੇਂ ਦ੍ਵਿਾ-ਸੁਪਨ ਵਿੱਚੋਂ ਜਾਗਿਆ ਹੋਵੇ*

*(ਵਕਫ਼ਾ)*

*ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ—*

ਕੌਣ ਕਹੇ ਕਿ ਮੈਂ ਕੱਲਾ ਹਾਂ ?
ਦੱਸੋ ਦੱਸੋ, ਕੁਝ ਤਾਂ ਦੱਸੋ—
ਬੋਲੋ ਬੋਲੋ, ਕੁਝ ਤਾਂ ਬੋਲੋ—

*(ਵਕਫ਼ਾ)*

ਚਿੰਤਕ ਹਾਂ, ਕਿ ਮੈਂ ਝੱਲਾ ਹਾਂ ?

*(ਵਕਫ਼ਾ)*

*(-ਚਿਹਰੇ ਤੇ ਦਰਸ਼ਨਵੇਤਾ ਦੇ ਪ੍ਰਭਾਵ ਉਤਪੰਨ ਕਰ ਕੇ।)*

ਮੈਂ ਤਾਂ ਆਪਣਾ ਹੀ ਸੰਗੀ ਹਾਂ !

*(ਵਕਫ਼ਾ)*

ਮੇਰਾ ਸੰਗ ਹੀ ਸਰਬ-ਸੰਗ ਹੈ !

*(-ਦਰਸ਼ਕਾਂ ਵਲ ਇਸ਼ਾਰਾ ਕਰਦਾ ਹੈ।)*

ਸਭ ਦੇ ਅੰਦਰ, ਲੱਗੀ ਜੰਗ ਹੈ !

*ਮੰਚ ਉੱਤੇ ਜਿੱਥੇ ਜਿੱਥੇ ਗੀਤ ਅਤੇ ਨ੍ਰਿਤ ਦੇ ਅਭਿਨਯ ਹੋਏ ਸਨ,*
*ਉਨ੍ਹਾਂ ਥਾਵਾਂ ਵਲ ਇਸ਼ਾਰਾ ਕਰਦਾ ਹੋਇਆ ਕਹਿੰਦਾ ਹੈ—*

ਮੇਰੇ ਸੰਗ ਵਿਚ ਕਿੰਨੇ ਸੰਗੀ !

*(ਵਕਫ਼ਾ)*

ਆਪਣੇ ਸਤਿ ਦਾ, ਮੈਂ ਸਤਿ-ਸੰਗੀ !

*(-ਤਨਜ਼ੀਆ ਅੰਦਾਜ਼ ਨਾਲ ਦਰਸ਼ਕਾਂ ਵਲ ਵੇਖਦਾ ਹੋਇਆ।)*

ਮੈਂ ਨਾਂ ਤੁਹਾਡੀ ਢੋਲਕ ਮੰਗੀ !

*(-ਹੱਸਦਾ, ਨੱਚਦਾ ਤੇ ਗਾਉਂਦਾ ਹੈ।)*

ਬਿੰਦੀਆ ਚਮਕੇਗੀ
ਚੂੜੀ ਛਣਕੇਗੀ
ਤੇਰੀ ਨੀਂਦ ਉੜੇ ਤੇ ਉੜ ਜਾਏ ...
... ... ... ....
ਯਾਰੀ ਟੁੱਟਦੀ ਏ ਤੇ ਟੁੱਟ ਜਾਏ
... ... ... ...

*ਨ੍ਰਿਤ, ਗੀਤ ਅਤੇ ਸੰਗੀਤ ਦੀਆਂ ਧੁਨਾਂ ਮੰਚ ਉੱਤੇ ਫੈਲ ਰਹੇ ਅਨ੍ਹੇਰੇ ਵਿੱਚੋਂ*
*ਲਗਾਤਾਰ ਉੱਭਰਦੀਆਂ ਰਹਿੰਦੀਆਂ ਹਨ।*



ਮੰਚ ਉੱਤੇ ਰੌਸ਼ਨੀ ਹੁੰਦੀ ਹੈ। ਮਰਦ ਸੋਫੇ ਉੱਤੇ ਬੈਠਾ ਸ਼ਰਾਬ ਪੀ ਰਿਹਾ ਹੈ। ਔਰਤ ਚੀਜ਼ਾਂ ਝਾੜ ਪੂੰਝ ਰਹੀ ਹੈ ਤੇ ਵਿਚ ਵਿਚ ਮੇਜ਼ ਉੱਤੇ ਪਏ ਸ਼ਰਾਬ ਦੇ ਗਲਾਸ ਵਿੱਚੋਂ ਘੁਟ ਵੀ ਭਰ ਲੈਂਦੀ ਹੈ। ਮੇਜ਼ ਉੱਤੇ ਸ਼ਰਾਬ ਦੀਆਂ ਦੋ ਬੋਤਲਾਂ, ਆਈਸ ਚੈਸਟ ਅਤੇ ਜਿੰਜਰ ਏਲ ਆਦਿ ਪਏ ਹਨ। ਮਰਦ ਜਿਵੇਂ ਉੱਚੀ ਸੋਚ ਦੇ ਵਸ ਖੁਦ ਹੀ ਬੋਲਣ ਲੱਗ ਪੈਂਦਾ ਹੈ।

**ਮਰਦ**

ਆਦਿ ਮਨੁੱਖ ਨਾ,
ਆਦਮ ਅਤੇ ਹੱਵਾ ਦਾ ਜਾਇਆ !
ਨਾ ਉਹ ਰੱਬ ਦੀ ਪੈਦਾਵਾਰ।

ਉਹ ਤਾਂ ਆਪਣੇ ਹੀ ਚਿੰਤਨ ਦਾ,
ਸੀ ਪੂਰਨ ਇਕ ਚਮਤਕਾਰ ...

*(ਵਕਫ਼ਾ)*

ਸ਼ਾਹਕਾਰ !
ਔਰਤ, ਹਯਾ ਦਾ ਜੀਵਤ ਬਿੰਬ ਹੈ !

ਉਂਜ ਮੁਰਗ਼ੀ 'ਚੋਂ ਅੰਡਾ ਕੱਢੀਏ,
ਜਾਂ ਅੰਡੇ 'ਚੋਂ ਮੁਰਗ਼ਾ—
ਕੋਈ ਫ਼ਰਕ ਨਹੀਂ ਪੈਂਦਾ !

*(ਵਕਫ਼ਾ)*

ਇਸ ਨਾਲ ਸੌਰੇ ਆਦਿ, ਅੰਤ ਨਾ,
ਨਾ ਹੀ ਰੁਕਦਾ,
ਕਾਲ-ਕ੍ਰਮ ਦਾ ਕਾਰੋਬਾਰ !

**ਔਰਤ**

ਤੇਰੀਆਂ ਗੱਲਾਂ ਬੇਬੁਨਿਆਦ,
ਸੁਪਨ-ਮਹਿਲ, ਕਿਲ੍ਹੇ ਪੱਤਿਆਂ ਦੇ
ਵਿਚ ਹਵਾ !

*(ਵਕਫ਼ਾ)*

ਮਰਦਾਂ ਦੇ ਮੁੱਲ ਸ਼ਕਤੀ ਵਿਚ ਨੇ,
ਸ਼ੈਲੀ, ਚੱਜ, ਅਦਾ ਦੇ ਵਿਚ ਨੇ !

*(ਵਕਫ਼ਾ)*

ਜੋ ਭੋਂ ਤੇਰੇ ਸੌਂਹੇਂ ਰੱਖੀ,
ਵੱਤਰ, ਤੇ ਜ਼ਰਖੇਜ਼ ਬੜੀ ਹੈ

*(ਵਕਫ਼ਾ)*

ਤੇਰੀ ਹੋਣੀ ਸ੍ਵਾਂਤ ਨਹੀਂ, ਤਾਂ
ਕਿਉਂ ਸਿੱਪ ਨੂੰ, ਬੇ-ਮੋਤੀ ਆਖੇਂ ?

*(ਵਕਫ਼ਾ)*

ਇਸ ਮਿੱਟੀ ਵਿਚ ਰੱਤ ਉੱਗਦੀ ਹੈ !

ਮੁਰਦਾ ਤਵਾਰੀਖ਼, ਤੇ ਨਾ ਹੀ,
ਬੋਸੀਦਾ ਸਿਧਾਂਤ ਉਗਮਦੇ

*(ਵਕਫ਼ਾ)*

ਔਰਤ ਹੀ, ਪੂਰਨ ਪ੍ਰਕਿਰਤੀ
ਜਣ ਸਕਦੀ ਹੈ ਸੁਹਣੇ ਮਾਨਵ,
ਫੈਲ ਕੇ ਅੰਬਰ, ਧਰਤੀ, ਸਾਗਰ !

*ਕਮਰੇ ਵਿਚ ਤਣਾਅ ਦਾ ਵਾਤਾਵਰਨ ਹੈ। ਮਰਦ ਅਤੇ ਔਰਤ ਦੇ ਪ੍ਰਭਾਵ ਤੇ ਅਭਿਨਯ ਇਸ ਨੂੰ ਉਜਾਗਰ ਕਰਦੇ ਹਨ।*

**ਮਰਦ**

ਨਾਲੀਆਂ 'ਚ ਕੀੜਿਆਂ ਦਾ ਅੰਤ ਨਹੀਂ !

*(ਵਕਫ਼ਾ)*



ਜਿਸ ਦੇ ਮੂੰਹ ਹੈ ਆਪਣੀ ਜੀਭਾ,
ਐਸਾ ਕੋਈ ਵੀ ਜੰਤ ਨਹੀਂ !

*(ਵਕਫ਼ਾ)*

'ਮੈਂ, ਮੈਂ' ਕਰਦੀਆਂ ਭੇਡਾਂ ਕਿਹੜੀ,
ਕਿਸ ਭਾਸ਼ਾ ਵਿਚ ਜੀ ਰਹੀਆਂ ਹਨ ?

ਉਨ੍ਹਾਂ ਨੂੰ ਵੀ ਭੁੱਖ ਲੱਗਦੀ ਹੈ,
ਰੋਹ ਚੜ੍ਹਦਾ ਹੈ। ਉਨ੍ਹਾਂ ਦੇ ਵੀ,
ਕਾਮ-ਦੇਵਤਾ ਸਿਰ ਚੜ੍ਹ ਬੋਲੇ।

ਉਹ ਵੀ, ਵੱਗਾਂ ਵਿਚ ਰਹਿੰਦੀਆਂ।

*(ਵਕਫ਼ਾ)*

ਭੇਡੂ ਨੂੰ ਜੇ ਜੀਨ ਪਵਾਈਏ
ਤੇ ਭੇਡਾਂ ਨੂੰ ਪਲਸ-ਪੋਸ਼ਾਕਾਂ—

ਤੂੰ ਵੀ ਕੀ ਫਿਰ ਇਸ ਸੱਭਿਅਤਾ ਦੀ,
ਭੇਡ-ਚਾਲ ਨੂੰ ਚੱਲ ਸਕੇਂਗੀ ??

**ਔਰਤ**

ਤੂੰ ਹੈਂ, ਨਿਰਾ ਹੀ ਬਾਤ ਬਤੰਗੜ !

ਸਮਝ ਹੈ ਮੈਨੂੰ,
ਕੀ ਇਨਸਾਨ,
ਜਾਨਵਰ ਕੀ ਹਨ !

*ਮਰਦ ਬੜਾ ਗੰਭੀਰ ਹੋ ਜਾਂਦਾ ਹੈ। ਠੋਕ, ਠੋਕ ਕੇ ਬੜੇ ਹੀ ਤਨਜ਼ੀਆ ਅੰਦਾਜ਼ ਵਿਚ ਬੋਲਦਾ ਹੈ।*

**ਮਰਦ**

ਹਾਂ, ਦਿਨੇ ਤੇਰੀ ਦੇਹੀ ਵਿਚ ਸੂਰਜ ਤਪਦਾ ਹੈ,
ਤੇ ਰਾਤ ਨੂੰ ਤੇਰੀ ਕਲਪਨਾ ਘੋੜੇ ਭੋਗਦੀ ਹੈ।

*(ਵਕਫ਼ਾ)*

ਤੇਰੇ ਫਟਣ ਦੇ ਭੈ 'ਤੇ
ਤੇਰੇ ਭਰਨ ਦਾ ਚਾਓ ਹਾਵੀ ਹੈ !
ਤੇਰੀ ਅੱਗ ਹੀ ਤੇਰੀ ਭਾਵੀ ਹੈ !

*(ਵਕਫ਼ਾ)*

ਜੇ ਜਣਨਾ ਹੀ ਮਦੀਨ ਦਾ ਕਰਤੱਵ ਹੁੰਦਾ,
ਤਾਂ ਸੰਸਦ-ਭਵਨ ਵਿਚ,
ਕੁੱਤੀਆਂ ਅਤੇ ਸੂਰਨੀਆਂ ਦੀ ਸੰਖਿਆ ਵਧੇਰੇ ਹੁੰਦੀ !

*(ਵਕਫ਼ਾ)*

ਜੇ ਸੰਭੋਗ ਹੀ ਨਰ ਦਾ ਕਰਤੱਵ ਹੁੰਦਾ,
ਤਾਂ ਕੁੱਕੜ, ਰਾਸ਼ਟਰਪਤੀ ਹੁੰਦਾ,
ਅਤੇ ਚਿੜਾ, ਪਰਧਾਨ ਮੰਤਰੀ।

**ਔਰਤ**

ਬਹਿਸ ਦਾ ਵਿਸ਼ਾ ਇਹ ਨਹੀਂ।

ਉਂਜ ਵੀ,
ਕੌਣ ਔਰਤ,
ਚਿੜਾ-ਭੋਗ ਸਵੀਕਾਰ ਕਰੇਗੀ ?

*(ਵਕਫ਼ਾ)*

ਕਣਕ ਦੀ ਫਸਲ ਦੇ ਚੰਗੇ ਝਾੜ ਲਈ,
ਭੋਂ ਬਾਰ, ਬਾਰ ਵਾਹੁਣੀ, ਸੁਹਾਗਣੀ ਪੈਂਦੀ ਹੈ !

*(ਵਕਫ਼ਾ)*

ਹਲਾਂ ਦੇ ਫਾਲੇ ਜਦੋਂ ਡੂੰਘਾ ਪਾੜ ਪਾਉਂਦੇ ਹਨ,
ਬਾਰ, ਬਾਰ,
ਤੈਨੂੰ ਕੀ ਪਤਾ, ਉਸ ਸਮੇਂ,
ਔਰਤ ਦੇ ਮਨ, ਦਿਲ 'ਤੇ ਕੀ ਗੁਜ਼ਰਦੀ ਹੈ !



**ਮਰਦ**

ਤੇਰੇ ਸਿਰ 'ਤੇ ਕਾਮ ਸਵਾਰ

ਅੰਨ੍ਹੀ, ਗੂੰਗੀ, ਬੋਲੀ ਖੁੱਤੀ—
ਮੋਹ, ਮਮਤਾ ਤੋਂ ਸੱਖਣੀ ਨਾਰ !

*ਔਰਤ ਜਿਵੇਂ ਮਰਦ ਦੇ ਬੋਲਾਂ ਨੂੰ ਨਜ਼ਰ-ਅੰਦਾਜ਼ ਕਰ ਦਿੰਦੀ ਹੈ। ਉਹ ਆਪਣੇ ਆਪ ਵਿਚ ਮਗਨ ਆਪ-ਮੁਹਾਰਾ ਵੇਗ ਵਿਚ ਬੋਲਦੀ ਹੈ।*

**ਔਰਤ**

ਭਰਿਆ ਫੋੜਾ—
ਚੋਭਣ 'ਤੇ ਸੂਈ ਦਾ ਨੱਕਾ,
ਫਿਸ ਜਾਂਦਾ ਹੈ !
ਕਿਸ ਨੂੰ ਐਸਾ ਮਰਦ ਭਾਂਦਾ ਹੈ

*(ਵਕਫ਼ਾ)*

ਜੋ ਦੱਬ ਕੇ ਵਾਂਹਦਾ ਹੈ,
ਉਹ ਰੱਜ ਕੇ ਖਾਂਦਾ ਹੈ !

*ਮਰਦ ਨੇ ਔਰਤ ਦੇ ਆਖ਼ਰੀ ਸ਼ਬਦ ਹੀ ਧਿਆਨ ਨਾਲ ਸੁਣੇ ਹੁੰਦੇ ਹਨ !*

**ਮਰਦ**

ਤਾਹੀਓਂ ਹੱਥਾਂ ਦੀ ਥਾਂ,
ਕਿਰਸਾਣਾਂ ਦੇ ਢਿੱਡਾਂ ਵਿਚ ਰੱਟਣ ਪੈ ਗਏ ਹਨ !

ਅੱਡੀਆਂ 'ਚ ਹੀ ਬਿਆਈਆਂ ਨਹੀਂ—
ਉਨ੍ਹਾਂ ਦਾ ਤਨ, ਮਨ,
ਉਨ੍ਹਾਂ ਦੀ ਸਗਲੀ ਹੋਂਦ, ਦਰਾੜੀ ਗਈ ਹੈ !

*(ਵਕਫ਼ਾ)*

ਦੂਜਿਆਂ ਲਈ ਵਸਤਾਂ,
ਤੇ ਬਿਜਲੀ ਪੈਦਾ ਕਰਕੇ ਮੁੜੇ ਮਜ਼ਦੂਰ—
ਰਾਤ ਭਰ ਤੀਵੀਂ ਦੇ ਚੱਡਿਆਂ 'ਚ ਖੁੱਭੇ ਰਹਿੰਦੇ ਹਨ—
ਤੇ ਸਵੇਰ ਸਾਰ, ਸਮੇਂ ਸਿਰ,

ਸ੍ਵੈਕਾਰ ਮਸ਼ੀਨਾਂ ਵਾਂਗ,
ਮੁੜ ਕੰਮ ਲਈ ਤੁਰ ਪੈਂਦੇ ਹਨ।

*(ਵਕਫ਼ਾ)*

ਇਕ ਕਾਰਖਾਨੇ ਵਿਚ
ਖਪਤ ਲਈ ਵਸਤਾਂ ਪੈਦਾ ਹੁੰਦੀਆਂ ਹਨ—
ਤੇ ਦੂਜੇ ਵਿਚ
ਉਨ੍ਹਾਂ ਨੂੰ ਖਪਾਉਣ ਵਾਲੇ ਜੀਵ, ਪ੍ਰਾਣੀ !

**ਔਰਤ**

ਤੇਰਾ ਮਤਲਬ ?

**ਮਰਦ**

ਇਕ ਕਾਰਖਾਨੇ ਤੋਂ,
ਦੂਜੇ ਕਾਰਖਾਨੇ ਤਕ ਦਾ ਸਫ਼ਰ—

ਕਿੰਨਾ ਚਿਰ ਕੋਈ ਤਗ ਸਕਦਾ ਹੈ ?

**ਔਰਤ**

ਦਰਿਆ, ਜਦ ਤਕ ਵਗ ਸਕਦਾ ਹੈ !
ਝਰਨਾ, ਜਦ ਤਕ ਝਰ ਸਕਦਾ ਹੈ !
ਪਰਬਤ, ਜਦ ਤਕ ਖਰ ਸਕਦਾ ਹੈ !
ਬੱਦਲ ਜਦ ਤਕ ਵਰ੍ਹ ਸਕਦਾ ਹੈ !
ਸਾਗਰ, ਜਦ ਤਕ ਭਰ ਸਕਦਾ ਹੈ !
ਪੌਣ, ਜਦੋਂ ਤਕ ਮੁਕ ਨਹੀਂ ਜਾਂਦੀ !
ਸੂਰਜ, ਜਦ ਤਕ ਚੜ੍ਹ ਸਕਦਾ ਹੈ !

*(ਵਕਫ਼ਾ)*

ਤਦ ਤਕ ਹੀ ਹੈ ਮਰਦ ਜਿਊਂਦਾ,
ਨਹੀਂ, ਜਦ ਚਾਹੇ ਮਰ ਸਕਦਾ ਹੈ !

*ਕਮਰੇ ਵਿਚ ਅਤਿ ਦੇ ਤਣਾਓ ਦਾ ਵਾਤਾਵਰਨ ਹੈ। ਮੰਚ ਉੱਤੇ ਫੈਲਦੇ ਅਨ੍ਹੇ ਰੇ ਦੇ ਨਾਲ ਪਿੱਠ-ਭੂਮੀਂ 'ਚੋਂ ਪ੍ਰਤੀਧੁਨੀਆਂ ਲਗਾਤਾਰ ਉੱਭਰਦੀਆਂ ਰਹਿੰਦੀਆਂ ਹਨ।*



ਦਰਿਆ, ਜਦ ਤਕ ਵਗ ਸਕਦਾ ਹੈ !
ਝਰਨਾ, ਜਦ ਤਕ ਝਰ ਸਕਦਾ ਹੈ !
ਪਰਬਤ, ਜਦ ਤਕ ਖਰ ਸਕਦਾ ਹੈ !
ਬੱਦਲ, ਜਦ ਤਕ ਵਰ੍ਹ ਸਕਦਾ ਹੈ !
ਸਾਗਰ, ਜਦ ਤਕ ਭਰ ਸਕਦਾ ਹੈ।
ਪੌਣ, ਜਦੋਂ ਤਕ ਮੁਕ ਨਹੀਂ ਜਾਂਦੀ
ਸੂਰਜ, ਜਦ ਤਕ ਚੜ੍ਹ ਸਕਦਾ ਹੈ !

ਤਦ ਤਕ ਹੀ ਹੈ ਮਰਦ ਜਿਊਂਦਾ,
ਨਹੀਂ, ਜਦ ਚਾਹੇ ਮਰ ਸਕਦਾ ਹੈ !

*–ਅਨ੍ਹੇਰਾ–*

ਪਿੱਠ-ਭੂਮੀਂ 'ਚੋਂ ਕਾਰਾਂ, ਟਰੱਕਾਂ, ਰਿਕਸ਼ਿਆਂ, ਲਾਰੀਆਂ ਅਤੇ ਆਵਾਜਾਈ ਦੇ ਹੋਰ ਵਾਹਣਾਂ ਦੇ ਧੁਨੀ-ਪ੍ਰਭਾਵ ਉੱਭਰਦੇ ਹਨ। ਕਦਮਾਂ, ਘੰਟੀਆਂ, ਹਾਰਨਾਂ ਅਤੇ ਆਵਾਜ਼ਾਂ ਦਾ ਸ਼ੋਰ ਸ਼ਰਾਬਾ ਹੈ। ਮੰਚ ਉੱਤੇ ਸ਼ਹਿਰ ਦੇ ਚੌਕ ਦਾ ਦ੍ਰਿਸ਼ ਹੈ। ਲੋਕੀਂ ਆ ਜਾ ਰਹੇ ਹਨ। ਮੰਚ ਉੱਤੇ ਰੌਸ਼ਨੀ ਹੁੰਦੀ ਹੈ, ਤਾਂ ਇਕ ਸਫ਼ੈਦਪੋਸ਼ ਪਰਚਾਰਕ ਦਿਖਾਈ ਦਿੰਦਾ ਹੈ। ਉਸ ਦੇ ਹੱਥ ਵਿਚ ਡੰਡੇ ਉੱਤੇ ਟੰਗਿਆ ਇਕ ਪੋਸਟਰ ਹੈ, ਜਿਸ ਉੱਤੇ ਇਕ ਊਲ ਜਲੂਲ ਚਿਤਰ ਵਾਹਿਆ ਹੋਇਆ ਹੈ ਅਤੇ ਹੇਠਾਂ ਮੋਟੇ ਅੱਖਰਾਂ ਵਿਚ ਲਿਖਿਆ ਹੋਇਆ ਹੈ : "ਸੱਚ ਨੂੰ ਸੂਲੀ"। ਪਰਚਾਰਕ ਇਕ ਮਸ਼ੀਨੀ ਕਰਮ ਵਿਚ ਲਗਾਤਾਰ ਬੋਲੀ ਜਾ ਰਿਹਾ ਹੈ। ਕੋਈ ਸੁਣਦਾ ਹੈ, ਕੋਈ ਉਸ ਨੂੰ ਨਜ਼ਰ-ਅੰਦਾਜ਼ ਕਰ ਦਿੰਦਾ ਹੈ, ਕੋਈ ਹੂਟ ਕਰਦਾ ਹੈ ਤੇ ਕੋਈ ਟਾਂਟ— ਖੜ੍ਹਦਾ ਕੋਈ ਵੀ ਨਹੀਂ !

**ਪਰਚਾਰਕ**

ਬੰਦੇ ਨੇ ਜਾਚ ਸਿੱਖ ਲਈ ਹੈ
ਮਸ਼ੀਨ ਬਣ ਜਾਣ ਦੀ।

ਕੰਪਿਊਟਰ ਮਨੁੱਖ ਨਾਲ, ਸ਼ਤਰੰਜ ਖੇਡ ਸਕਦਾ ਹੈ !

ਲੰਮੀ ਯਾਦਦਾਸ਼ਤ ਰੱਖਦਾ ਹੈ !

ਮਸ਼ੀਨ ਤੇ ਮਨੁੱਖ ਦੀ ਇਸ ਦੌੜ ਵਿਚ—
ਵੇਖੀਏ ਅੰਤ ਵਿਚ—
ਕੌਣ ਕਿਸ 'ਤੇ ਹੱਸਦਾ ਹੈ !

*(ਵਕਫ਼ਾ)*

ਇਹ 'ਜੰਗਲੀ ਪੱਛਮ' ਹੈ,
ਬੰਦੇ ਨੂੰ ਕੁੱਤੇ ਵਾਂਗ ਮਾਰ ਦਿੱਤਾ ਜਾਂਦਾ ਹੈ !
ਆਤਮ-ਹੱਤਿਆ ਵੀ ਹੁੰਦੀ ਹੈ !



ਮਾਤਮ ਨਹੀਂ ਹੁੰਦਾ !
ਏਥੇ ਮਸ਼ੀਨ ਨੂੰ ਮਸ਼ੀਨ,
ਫ਼ੈਕਟਰੀ ਨੂੰ ਫ਼ੈਕਟਰੀ,
ਵਸਤ ਨੂੰ ਵਸਤ—
ਸਭ ਮਾਰਦੇ ਹਨ।

ਰੋਬੋਟ ਭਾਗਾਂ ਵਾਲਾ ਹੈ,
ਉਸ ਨੂੰ ਇਹ ਕੁਝ ਵੇਖਣ,
ਮਹਿਸੂਸਣ,
ਲਈ ਪ੍ਰੋਗਰਾਮ ਹੀ ਨਹੀਂ ਕੀਤਾ ਗਿਆ !

*(ਵਕਫ਼ਾ)*

ਮਾਪੇ ਕੋਤਾਹੀ ਦਾ ਪ੍ਰਤੀਕ ਹਨ !

ਬੱਚਿਆਂ ਨੂੰ,
ਡਰੱਗਜ਼ ਤੇ ਨਸ਼ੇ ਪਾਲਦੇ ਹਨ !

*(ਵਕਫ਼ਾ)*

ਤੀਵੀਆਂ ਨੂੰ ਮਾਵਾਂ ਬਣਨ ਦਾ ਨਹੀਂ,
ਹੁਸਨ ਤੇ ਫਿੱਗਰ-ਪ੍ਰਸਤੀ ਦਾ ਸ਼ੌਕ ਹੈ !

ਸਾਨ੍ਹਾਂ ਵਰਗੇ ਮਰਦ,
ਗਾਈਆਂ, ਅਣਵਿਆਹੀਆਂ—

*(ਵਕਫ਼ਾ)*

ਬੱਚੇ ਹਰਾਮੀ ਕਿਵੇਂ ਹੋਏ ?

*(ਵਕਫ਼ਾ)*

ਰੋਗੀ ਘਰ, ਲੈ-ਪਾਲਕ ਬਾਲ,
ਆਪਣੇ ਦੇਸ਼, ਅਵਾਸੀ ਹੋਇਆ;
ਮੰਡੀ ਵਿਚ ਗ਼ੁਲਾਮਾਂ ਵਾਂਗੂੰ,
ਹਰ ਕੋਈ ਵਿਕਦਾ, ਖਾਹਿਸ਼ ਨਾਲ !

*(-ਲੋਕਾਂ ਤੇ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ।)*

ਰਿਸ਼ਤਿਆਂ ਦਾ ਟੁੱਟਣਾ, ਤੁਹਾਡਾ ਵਿਰਸਾ ਹੈ !
ਰਿਸ਼ਤਿਆਂ ਦਾ ਜੁੜਨਾ, ਤੁਹਾਡਾ ਚਿੰਤਨ ਨਹੀਂ !

*(ਵਕਫ਼ਾ)*

ਮਾਵਾਂ ਮੁਸ਼ਕਦੀਆਂ ਹਨ

*(ਵਕਫ਼ਾ)*

*ਕਤੂਰੇ ਜੀਹਦਾ ਦੁੱਧ ਚੁੰਘਦੇ ਹਨ,
ਵੱਡੇ ਹੋ ਕੇ,
ਓਸ ਦਾ ਪੇਟ ਭਰਦੇ ਹਨ।

*(ਵਕਫ਼ਾ)*

ਲੈ-ਪਾਲਕ ਵਿਰਸੇ 'ਚੋਂ ਆਏ,
ਸਹਿਜ-ਸੁਭਾ ਹੀ ਅਨਜਾਣੇ ਵਿਚ,
ਇਕ ਦੂਜੇ ਤੇ ਘਟ ਜਾਂਦੇ ਨੇ,
ਕਾਮ ਬਣੇ ਹੋਏ, ਭੈਣ ਭਰਾ !

*(ਵਕਫ਼ਾ)*

ਇਸ ਨੂੰ ਡਰੱਗ, ਰੌਕ, ਪੌਪ, ਬੀਟਲ, ਡਿਸਕੋ,
ਬੀਟਨਿਕ, ਹਿੱਪੀ, ਜੁਰਮ, ਹਿੰਸਾ, ਹਿਰਸ ਦੀ ਕਲਚਰ—
ਕੋਈ ਨਾਂ ਦੇਵੋ, ਫ਼ਰਕ ਨਹੀਂ ਪੈਂਦਾ।

*(ਵਕਫ਼ਾ)*

ਕੋਈ ਅਰਦਾਸ ਕਰੇ ਤਾਂ ਕਿਸ ਲਈ ?
ਕਿਸ ਨੂੰ ?

*(-ਦਰਸ਼ਕਾਂ ਵਲ ਮੂੰਹ ਕਰ ਕੇ।)*

---

* "ਵਕਫ਼ਾ" ਤੋਂ "ਵਕਫ਼ਾ" ਵਿਚਕਾਰਲੇ ਸੰਬਾਦ ਦੀਆਂ ਇਹ ਤਿੰਨ ਸਤਰਾਂ ਛੱਡੀਆਂ ਵੀ ਜਾ ਸਕਦੀਆਂ ਹਨ। "ਕਤੂਰੇ" ਤੋਂ "ਪੇਟ ਭਰਦੇ ਹਨ" ਤਕ।



ਤੁਸੀਂ ਸਾਰੇ ਸੋਚਦੇ ਤੇ ਸੁਣਦੇ ਤਾਂ ਹੈ ਹੀ ਨਹੀਂ,
ਕੇਵਲ ਕਰਦੇ ਤੇ ਕਹਿੰਦੇ ਹੋ !

*(ਵਕਫ਼ਾ)*

ਤੁਸੀਂ ਸਾਰੇ ਖੜ੍ਹੇ ਹੋ ਜਾਓ,
ਇਕ ਦੂਜੇ ਦੇ ਕਪੜੇ ਲਾਹੋ !

*(-ਪ੍ਰਸ਼ਨੋਤਰੀ ਅਤੇ ਤਨਜ਼ੀਆ ਅੰਦਾਜ਼ ਵਿਚ।)*

ਜਿਸਮ ਦੇ ਨੰਗ ਤੋਂ ਡਰਦੇ ਹੋ ?
ਮਨ ਦੇ ਗੰਦ ਦਾ ਕੀ ਕਰੋਗੇ ?

ਇਸ ਸਭ, ਕੁਝ ਲਈ—
ਕਦੋਂ, ਕਿਵੇਂ, ਕਿਉਂ ਤੇ ਕਿਸ 'ਤੇ ਉਂਗਲੀ ਧਰੋਗੇ ?

*ਏਸ ਸਮੇਂ ਨਸ਼ੇ ਵਿਚ ਲੜਖੜਾਉਂਦੇ ਤੇ ਗੁਣਗੁਣਾਉਂਦੇ ਹੋਏ ਥਿਗੜੀਆਂ ਵਾਲੀਆਂ ਜੀਨਾਂ ਪਹਿਨੀਂ ਖੁੱਲ੍ਹੇ ਖਿੱਲਰੇ ਵਾਲਾਂ ਵਾਲੇ ਹਿੱਪੀ ਤੇ ਹਿੱਪਣ ਮੰਚ ਉੱਤੇ ਆ ਕੇ ਪਰਚਾਰਕ ਵਲ ਸੰਕੇਤ ਕਰਦੇ ਹੋਏ ਦਰਸ਼ਕਾਂ ਨੂੰ ਸੰਬੋਧਤ ਹੁੰਦੇ ਹਨ।*

**ਹਿੱਪੀ ਤੇ ਹਿੱਪਣ**

ਇਹ ਪਾਗ਼ਲ ਹੈ, ਮਨ ਦਾ ਰੋਗੀ,
ਟੇਪ ਵਾਂਗਰਾਂ ਬੋਲਦਾ ਰਹਿੰਦਾ !

ਸਾਡੇ ਜਗਤ ਪਹਿਚਾਣ ਏਸ ਦੀ,
ਗੁੰਮੀਂ—ਘੁੰਮੇਂ ਵਾਂਗ ਅਜਨਬੀ !

*(-ਸਿਰ ਵਿਚ, ਦਿਮਾਗ਼ ਵਲ ਇਸ਼ਾਰਾ ਕਰਕੇ।)*

ਅਕਲ ਵੀ ਇਸ ਦੀ, ਉਲਟੀ ਘੁੰਮ ਗਈ !

**ਪਰਚਾਰਕ**

ਪਾਟੀਆਂ ਜੀਨਾਂ, ਖਿੱਲਰੇ ਵਾਲ !
ਸਾਡੇ ਬੱਚੇ, ਸਾਨੂੰ ਗਾਲ੍ਹ !

*ਹਿੱਪੀ ਤੇ ਹਿੱਪਣ ਉਸ ਨੂੰ ਹੂਟ ਕਰਦੇ ਹੋਏ ਧੱਕਾ ਦੇ ਕੇ ਭੁੰਜੇ ਸੁੱਟ ਦਿੰਦੇ ਹਨ, ਤੇ ਦਰਸ਼ਕਾਂ ਨੂੰ ਕਹਿੰਦੇ ਹਨ :-*

### ਹਿੱਪੀ ਤੇ ਹਿੱਪਣ

ਜਾਓ, ਆਪਣਾ ਕੰਮ ਕਰੋ,
ਪਾਗ਼ਲ ਇੰਜ ਹੀ ਡਿਗਦੇ ਰਹਿੰਦੇ !
ਜੁ ਮੂੰਹ ਆਇਆ, ਕਹਿੰਦੇ ਰਹਿੰਦੇ !

*ਮੰਚ ਤੋਂ ਬਾਹਰ ਜਾ ਰਹੇ ਹਿੱਪੀ ਅਤੇ ਹਿੱਪਣ ਵਲ ਵੇਖਦਾ ਹੋਇਆ, ਪਰਚਾਰਕ ਉੱਠਦਾ, ਆਪਣੇ ਕਪੜੇ ਝਾੜਦਾ ਅਤੇ ਬੋਲਦਾ ਹੈ।*

### ਪਰਚਾਰਕ

ਥਿਗੜੀਆਂ ਦੇ ਵਿਚ ਪਾਟੇ, ਕੱਜੇ,
ਨਾ ਸਾਡੇ ਨਾ ਖ਼ੁਦ ਦੇ ਖ਼ਿਆਲ !

*(ਵਕ਼ਫ਼ਾ)*

ਮੋਹ-ਬਣਵਾਸ ਭੋਗਦੇ ਲੋਕੀਂ
ਰਾਮ, ਲਖਣ, ਸੀਤਾ, ਲਵ, ਕੁਸ਼ ਵੀ—
ਜੰਗਲ ਦੀ ਅੱਗ—
ਲੰਕਾ ਬਣਿਆਂ ਇਹ ਸੰਸਾਰ

*(-ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ।)*

ਮੋਹ-ਬਣਵਾਸ ਭੋਗਦੇ ਲੋਕੀਂ
ਰਾਮ, ਲਖਣ, ਸੀਤਾ, ਲਵ, ਕੁਸ਼ ਵੀ—
ਜੰਗਲ ਦੀ ਅੱਗ—
ਲੰਕਾ ਬਣਿਆਂ ਇਹ ਸੰਸਾਰ !

*ਪਰਚਾਰਕ ਸੋਚ ਵਿਚ ਪੈ ਜਾਂਦਾ ਹੈ। ਪਿਛੋਕੜ ਦੀਆਂ ਆਵਾਜ਼ਾਂ ਜਿਵੇਂ ਉਸ ਦੇ ਮੌਨ ਨੂੰ ਹੀ ਮਾਨਵੀ ਸੰਦਰਭ ਪ੍ਰਦਾਨ ਕਰ ਰਹੀਆਂ ਹੋਣ।*

### ਪਿਛੋਕੜ ਦੀਆਂ ਆਵਾਜ਼ਾਂ

ਜੋ ਸੜਦਾ, ਉਹ ਸੜਨਾ ਚਾਹੇ !
ਅੱਗ ਦੀ ਖੇਡ ਤਮਾਸ਼ਾ ਬਣ ਗਈ
ਕੌਣ ਬਚਾਵੇ ? ਤੇ ਕਿਸ ਕਿਸ ਨੂੰ ?
ਐਸੀ ਸੋਚ ਹੀ ਹਾਸਾ ਬਣ ਗਈ !

*(ਵਕ਼ਫ਼ਾ)*

*(-ਪਰਚਾਰਕ ਜਿਵੇਂ ਬੁੜਬੁੜਾ ਰਿਹਾ ਹੋਵੇ।)*



### ਪਰਚਾਰਕ

ਬੁੱਢੇ ਮਾਸ ਜਿਹੇ ਅਹਿਸਾਸ !
ਪਿੰਨ ? ਚਾਕੂ ਦਾ ਕੀ ਪ੍ਰਭਾਵ ?

*(-ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ।)*

ਬੁੱਢੇ ਮਾਸ ਜਿਹੇ ਅਹਿਸਾਸ !
ਪਿੰਨ ? ਚਾਕੂ ਦਾ ਕੀ ਪ੍ਰਭਾਵ ?

*(ਵਕ਼ਫ਼ਾ)*

*ਇਸ ਸਮੇਂ ਐਨਕਾਂ ਵਾਲਾ ਇਕ ਬੁੱਢਾ ਮਰਦ ਆਧੁਨਿਕ ਸੂਟ, ਟਾਈ ਵਿਚ ਤੇ ਉਸ ਦੀ ਸਜੀ ਧਜੀ ਨਵ-ਵਿਆਹੀ ਜਵਾਨ ਪਤਨੀ—ਹਾਰ ਸ਼ਿੰਗਾਰ ਵਿਚ—ਇਕ ਅਧਖੜ ਔਰਤ ਫੈਨਸੀ ਪੋਸ਼ਾਕ ਵਿਚ ਤੇ ਉਸਦਾ ਮਸਫੁਟ ਗਭਰੂ ਮਿੱਤਰ-ਮੁੰਡਾ ਇਕ ਦੂਜੇ ਨੂੰ ਬਾਹਾਂ ਵਿਚ ਲਈ ਵਿਰੋਧੀ ਦਿਸ਼ਾਵਾਂ ਵਲੋਂ ਮੰਚ ਉੱਤੇ ਪਰਵੇਸ਼ ਕਰਦੇ ਹਨ। ਮੰਚ ਦੇ ਵਿਚਕਾਰ ਪਹੁੰਚ ਕੇ, ਆਲੇ ਦੁਆਲੇ ਤੋਂ ਬੇਪਰਵਾਹ, ਦੋਵੇਂ ਜੋੜੇ ਆਪੋ ਆਪਣੇ ਸਾਥੀ ਨੂੰ ਇਕ ਲੰਮਾਂ ਚੁੰਮਣ ਦਿੰਦੇ ਅਤੇ ਮੰਚ ਤੋਂ ਦਰਸ਼ਕਾਂ ਵਲ, ਹੇਠਾਂ ਉੱਤਰ ਜਾਂਦੇ ਹਨ। ਪਰਚਾਰਕ ਪਹਿਲਾਂ ਉਨ੍ਹਾਂ ਵਲ ਤੇ ਫਿਰ ਲੋਕਾਂ ਵਲ ਬਿਟਰ, ਬਿਟਰ ਤਕਦਾ ਹੋਇਆ ਮਨ-ਬਚਨੀ ਵਿਚ ਪੈ ਜਾਂਦਾ ਹੈ।*

### ਪਰਚਾਰਕ

ਬ੍ਰਹਮਾ ਜੀ ਨਾਰੀ ਬਣ ਭੁੱਲੇ
ਪੈ ਗਏ ਨਸ਼ਿਆਂ ਵਿਚ ਸੁਆਦ !

ਜੈਮਨੀ ਰਿਖ ਲਈ ਬ੍ਰਹਮ-ਭੋਗ ਹੀ—
ਬਣਿਆਂ, ਲਿੰਗ ਲਈ ਲੁੱਟ ਦਾ ਮਾਲ !

*(-ਦਰਸ਼ਕਾਂ ਤੋਂ ਪੁੱਛਦਾ ਹੈ।)*

ਕੌਣ ਕਿਸੇ ਨੂੰ ਪਰਖੇ ਏਥੇ ?
ਕਿਹੜਾ ਨਾਤਾ ? ਕਿਹੜੀ ਭਗਤੀ ?
ਕਿਹੜੀ ਕੀਮਤ ? ਕਿਹੜੀ ਸ਼ਕਤੀ ?
ਕਿਹੜਾ ਸਵਾਲ ?

*ਇਸ ਸਮੇਂ ਭੜਕੀਲੇ ਕਪੜੇ ਪਾਈ ਅਤੇ ਬਣੀ ਫੱਬੀ 14, 15 ਸਾਲ ਦੀ ਇਕ ਗਸ਼ਤੀ (ਕੁੜੀ) ਮੰਚ ਉੱਤੇ ਪਰਵੇਸ਼ ਕਰਦੀ ਹੈ। ਉਹ ਬੜੇ ਨਖਰੇ ਅਤੇ ਅੰਦਾਜ਼ ਨਾਲ ਮੈਰੇਵਾਨਾ ਦੇ ਸਿਗਰਟ ਦਾ ਕਸ਼ ਲੈਂਦੀ ਹੈ। ਪੇਸ਼ਾਵਾਰਾਨਾ ਅਦਾ ਨਾਲ ਘੂਰਦੀ ਹੋਈ ਪਰਚਾਰਕ ਨੂੰ ਸੰਬੋਧਨ ਕਰਦੀ ਹੈ।*

**ਗਸ਼ਤੀ ਕੁੜੀ**

ਚਿੱਟੇ ਭੋਛਣ, ਹੇਠ ਜਨੌਰ !
ਸੁਬਹ ਸਵੇਰੇ ਖਿੜੀ ਕਲੀ ਮੈਂ,

*ਆਪਣੀਆਂ ਗਸ਼ਤੀ-ਸੇਵਾਵਾਂ ਦਾ ਦਰ ਦੱਸਣ ਲਈ ਪੈਸੇ ਮੰਗਣ ਦਾ ਅਭਿਨਯ ਕਰਦੀ ਹੋਈ।*

ਚਾਲ੍ਹੀ ਡਾਲਰ, ਬਣ ਜਾ ਭੌਰ !

*ਇਸ ਸਮੇਂ ਮੰਚ ਉੱਤੇ—ਕੁੜੀਆਂ ਵਾਲਾ ਹਾਰ ਸ਼ਿੰਗਾਰ ਕਰੀ, ਨਕਲੀ ਛਾਤੀਆਂ ਲਾਈ ਅਤੇ ਸੀ-ਥਰੂ ਪੋਸ਼ਾਕ ਪਾਈ ਇਕ ਗਸ਼ਤੀ (ਮੁੰਡਾ) ਪਰਵੇਸ਼ ਕਰਦਾ ਹੈ। ਗਸ਼ਤੀ ਕੁੜੀ ਹੰਢੇ ਹੋਏ ਅੰਦਾਜ਼ ਵਿਚ ਪਰਚਾਰਕ ਨੂੰ ਸੰਬੋਧਨ ਕਰਦੀ ਹੈ—*

ਟੇਸਟ ਤੇਰਾ ਜੇ ਨਹੀਂ ਹਨ ਕੁੜੀਆਂ—
ਵੀਰ ਮੇਰਾ ਕੀ ਕਰੇਂ ਪਸੰਦ ?

*(ਵਕਫ਼ਾ)*

*(-ਮੁੰਡਾ ਤੇ ਕੁੜੀ ਦੋਵੇਂ ਜਣੇ ਮੈਰੇਵਾਨਾ ਦੇ ਸਿਗਰਟ ਦੇ ਕਸ਼ ਲੈਂਦੇ ਹਨ।)*

ਵਰਤਣ ਵਾਲੀ ਸ਼ੈ ਨੂੰ ਵਰਤੇ—
ਦੇਵੇ ਦਾਮ, ਤੇ ਰੱਖੇ ਰਿਸ਼ਤੇ—
ਛਿਣ ਤੋਂ ਛਿਣ—ਉਹ ਅਕਲਮੰਦ !

**ਗਸ਼ਤੀ ਮੁੰਡਾ ਤੇ ਕੁੜੀ ਇਕੱਠੇ**

ਤੇਰੀ ਦਾਲ, ਦਿਆਂਗੇ ਗਾਲ,
ਸਾਡੇ ਘਰ ਦਾ ਚੁੱਲ੍ਹਾ ਬਾਲ !



**ਪਰਚਾਰਕ**

ਤੋਬਾ ! ਤੋਬਾ !
ਕੀ ਆਯੂ ? ਤੇ ਕੰਮ ਕਦਰਾਂ ਕੀ ?
ਤੁਸੀਂ ਚਾਹੀਦੇ ਵਿਚ ਸਕੂਲ !

*(-ਉਨ੍ਹਾਂ ਦੋਹਾਂ ਵਲ ਵੇਖਦਾ ਹੋਇਆ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ।)*

ਅੱਜ ਦੇ ਫੁੱਲ, ਕਿਉਂ ਬਣ ਗਏ ਫ਼ੂਲ ?

*(-ਮੁੰਡਾ ਅਤੇ ਕੁੜੀ ਦੋਵੇਂ ਉਸ ਨੂੰ ਧੱਕੇ ਮਾਰ ਕੇ ਹੇਠਾਂ ਸੁੱਟ ਦਿੰਦੇ ਹਨ।)*

**ਗਸ਼ਤੀ ਕੁੜੀ**

ਚਿੱਟ-ਕਪੜੀਆ, ਖੱਸੀ ਬੋਕ !

**ਗਸ਼ਤੀ ਮੁੰਡਾ**

ਠੰਡਾ ਇੰਜਣ, ਦੇਵੋ ਚੋਕ !

**ਗਸ਼ਤੀ ਮੁੰਡਾ ਤੇ ਕੁੜੀ ਇਕੱਠੇ**

*(-ਹੇਠਾਂ ਡਿੱਗੇ ਪਰਚਾਰਕ ਵਲ ਇਸ਼ਾਰਾ ਕਰ ਕੇ।)*

ਰਟੀ ਰਟਾਈ, ਸਿੱਖਿਆ—ਤੋਤਾ।

*(-ਮੈਰੇਵਾਨੇ ਦੇ ਸਿਗਰਟ ਦਾ ਕਸ਼ ਲੈਂਦੇ, ਦਰਸ਼ਕਾਂ ਵਲ ਵੇਖਦੇ ਤੇ ਹੱਸਦੇ ਹਨ।)*

ਵਿਚ ਵਿਮਾਨ, ਮੁਸਾਫ਼ਰ ਦੋਵੇਂ,
ਉੱਪਰ ਮਾਨਵ, ਹੇਠਾਂ ਖੋਤਾ !

ਵਾਹਣ ਉੱਤੇ ਵਾਹਣ ਚੜ੍ਹਿਆ ਵਿਚ ਚੌਰਾਹੇ !
ਕੌਣ ? ਕਿਵੇਂ ? ਕਿਉਂ ?
ਕਿਸ ਨੂੰ ਚਾੜ੍ਹੇ ? ਕਿਸ ਨੂੰ ਲਾਹੇ ?
ਬਲਦ ਮੂਤਣਾ, ਮੂਤੀ ਜਾਵੇ।

*(ਹੱਸਦੇ, ਚੀਕਾਂ ਮਾਰਦੇ ਗਸ਼ਤੀ ਮੁੰਡਾ ਤੇ ਕੁੜੀ ਚਲੇ ਜਾਂਦੇ ਹਨ।)*

*ਪਰਚਾਰਕ ਸਾਰੀ ਸਥਿਤੀ ਦਾ ਜਾਇਜ਼ਾ ਲੈਂਦਾ ਹੋਇਆ, ਮਨ-ਬਚਨੀ ਵਿਚ ਪੈ ਜਾਂਦਾ ਹੈ।*

**ਪਰਚਾਰਕ**

ਇਸ ਟਾਵਰ ਦੀ ਉੱਚੀ ਟੀਸੀ,
ਅੰਬਰ ਛੂੰਹਦੀ ! ਨ੍ਹੇਰ ਫੈਲਿਆ !
ਉੱਪਰ ਟੰਗੀ ਖਲਕਤ ਘੁੰਮੇਂ,
ਹੇਠਾਂ ਉਤਰਨ ਦੇ ਰਾਹ ਬੰਦ !

*(ਵਕਫ਼ਾ)*

ਪਿਛੇ ਤੱਕਾਂ, ਨਜ਼ਰ ਨਾ ਆਵੇ !
ਅੱਗੇ ਤੱਕਾਂ, ਨਿਰਾ ਅਨ੍ਹੇਰਾ !
ਉਪਰ ਤੱਕਾਂ, ਨਿਰਾ ਖਲਾਅ ਹੈ !
ਟਾਵਰ ਹੇਠਾਂ, ਟਾਈਮ-ਬੰਬ ਹੈ !

*(ਵਕਫ਼ਾ)*

ਕਿੱਧਰ ਗਏ ਸੰਤ ਤੇ ਯੋਗੀ
ਨਾਇਕ ਯੁੱਗ ਦੇ, ਯੋਧੇ, ਸੂਰੇ—
ਕਹਿਣੀ ਤੇ ਕਰਨੀ ਦੇ ਪੂਰੇ ???

*ਹਿੱਪੀ ਤੇ ਹਿੱਪਣ, ਆਪਣੇ ਕੁਝ ਹੋਰ ਸਾਥੀਆਂ ਨਾਲ, ਮੰਚ ਉੱਤੇ ਮੁੜ ਪਰਵੇਸ਼ ਕਰਦੇ ਹਨ। ਪਰਚਾਰਕ ਆਪਣੀ ਮਨਬਚਨੀ ਜਾਰੀ ਰੱਖਦਾ ਹੈ।*

ਸੋਚਾਂ ਵਾਲੇ ਸੂਲੀ ਉੱਤੇ !

ਉਨ੍ਹਾਂ ਨੂੰ ਸਭ "ਪਾਗ਼ਲ" ਕਹਿੰਦੇ :
"ਕੁੱਤਿਆਂ ਵਾਂਗ ਭੌਂਕਦੇ ਰਹਿੰਦੇ !"

*ਆਪਣੇ ਵਲ ਆਉਂਦੇ ਹਿੱਪੀਆਂ ਤੇ ਹਿੱਪਣਾਂ ਵਲ ਵੇਖ ਕੇ ਪਰਚਾਰਕ ਕੁੱਤਿਆਂ ਵਾਂਗ ਭੌਂਕਣ ਲੱਗ ਪੈਂਦਾ ਹੈ। ਹਿੱਪੀ ਤੇ ਹਿੱਪਣਾਂ, ਜੁ ਆਇਆ ਪਰਚਾਰਕ ਦੇ ਮਾਰਨ ਲੱਗ ਪੈਂਦੇ ਹਨ। ਅਨ੍ਹੇਰਾ !*



ਮੰਚ ਉੱਤੇ ਰੌਸ਼ਨੀ ਹੁੰਦੀ ਹੈ। ਇਕ ਪਾਸੇ ਦੀਵਾਨ ਪਿਆ ਹੈ, ਅਤੇ ਮੰਚ ਦੇ ਵਿਚਕਾਰ ਕਰਕੇ ਸੋਫਾ ਅਤੇ ਮੇਜ਼ ਪਏ ਹਨ। ਮੁਟਿਆਰ ਅਤੇ ਮਰਦ ਸੋਫੇ ਉੱਤੇ ਬੈਠੇ ਛੇੜ ਛਾੜ ਵਿਚ ਮਗਨ ਹਨ। ਪਿੱਠ-ਭੂਮੀਂ 'ਚੋਂ ਹਲਕਾ ਰੋਮਾਂਟਿਕ ਸੰਗੀਤ ਉੱਭਰ ਰਿਹਾ ਹੈ।

**ਮੁਟਿਆਰ**

ਨਹੀਂ, ਨਹੀਂ, ਮੰਮੀ ਮਨ੍ਹਾਂ ਕਰੇਗੀ !

**ਮਰਦ**

ਮੈਂ ਤਾਂ ਤੇਰੀ ਹੀ ਤ੍ਰਿਸ਼ਨਾ ਹਾਂ।

ਭਰਿਆ ਸਰਵਰ, ਛਲਕ ਪਿਆ ਹੈ !

ਲੂੰ ਕੰਡਿਆਈ ਦੇਹ ਤੇਰੀ ਵਿਚ,
ਇਸ ਵੇਲੇ ਜੁ ਵਣ ਉੱਗਿਆ ਹੈ,
ਉਸ ਵਿਚ ਨਾੜੀਂ ਰੱਤ ਵਾਂਗਰਾਂ,
ਮੋਹ ਮੇਰਾ ਹੀ, ਵਗ ਤੁਰਿਆ ਹੈ !

*(ਵਕਫ਼ਾ)*

ਮਨ ਤੇ ਤਨ ਦੇ ਵਿਚ ਵਿਚਾਲੇ,
ਮਧੂ-ਮੱਖੀਆਂ ਦਾ ਇਕ ਛੱਤਾ ਹੈ—
ਵਿਚ ਵਿਚਾਲੇ ਡੰਗ ਤੇ ਚੋਭਾਂ—
ਜ਼ਹਿਰ ਜਿਹੀ ਅੰਗੂਰੇ ਘਾ ਦੀ,
ਮਿੱਠਾ, ਮਿੱਠਾ,
ਮੱਠਾ, ਮੱਠਾ,
ਪ੍ਰੇਮ-ਨਸ਼ਾ ਹੈ !

**ਮੁਟਿਆਰ**

ਮਾਂ ਕਹਿੰਦੀ : ਤੂੰ ਬਾਪ ਹੈਂ ਮੇਰਾ !
ਇਹ ਸੰਜੋਗ, ਸਰਾਪ ਬਣੇਂਗਾ,
ਜੱਗ ਲਈ, ਉਲਟੀ ਮੱਤ ਜਣੇਂਗਾ !

**ਮਰਦ**

ਮੇਰਾ ਬੀਜ, ਨਹੀਂ ਤੈਂ ਅੰਦਰ !

*(ਵਕਫ਼ਾ)*

ਤੇਰੀ ਮਾਂ ਦੇ, ਤਿੰਨ ਮਰਦਾਂ ਤੋਂ ਤਿੰਨ ਬੱਚੇ ਹਨ !
ਮੇਰੀ ਮਾਂ ਦੇ, ਤਿੰਨ ਮਰਦਾਂ ਤੋਂ ਤਿੰਨ ਬੱਚੇ ਹਨ !

*(ਵਕਫ਼ਾ)*

ਕਿਹੜਾ ਸਾਡਾ ਬਾਪ ?

ਤੇਰਾ ਬਾਪ, ਨਹੀਂ ਹਾਂ ਮੈਂ,
ਨਾ ਹੀ ਪਤੀ, ਮੈਂ ਮਾਂ ਤੇਰੀ ਦਾ !

*(ਵਕਫ਼ਾ)*

ਅਸੀਂ ਤਾਂ ਇਕ ਸਹੂਲਤ ਵਾਂਗੂੰ,
ਲਾਭ ਉਠਾ ਕੇ, 'ਕਾਮਨ ਲਾਅ' ਦਾ,
ਇਕ ਦੂਜੇ ਵਿਚ 'ਕੱਠੇ ਰਹੀਏ !

ਮੈਨੂੰ ਤੇਰੀ ਤੇਹ ਲੱਗੀ ਹੈ—
ਆਪਣੇ ਦੋਂਹ ਵਿਚਕਾਹੇ ਤਣਿਆਂ,
ਭਰਮ ਜਿਹਾ, ਇਹ ਪਰਦਾ ਪਾੜ !

*ਮਰਦ ਮੁਟਿਆਰ ਨੂੰ ਆਲਿੰਗਣ 'ਚ ਲੈ ਕੇ ਚੁੰਮਣ ਲੈਣ ਲੱਗਦਾ ਹੈ, ਤਾਂ ਮੁਟਿਆਰ ਉਸ ਦੇ ਹੋਠਾਂ 'ਤੇ ਉਂਗਲੀ ਰੱਖ ਕੇ ਉਸਦੀਆਂ ਅੱਖਾਂ ਵਿਚ ਗੁੰਮ ਜਾਂਦੀ ਹੈ।*



**ਮੁਟਿਆਰ**

ਮੇਰਾ ਦਿਲ ਜਿਉਂ ਇੰਜਣ ਚੱਲੇ,
ਮੇਰਾ ਚਿਹਰਾ ਤਪਦਾ, ਭਖਦਾ,
ਮੱਠਾ ਮੱਠਾ ਦਰਦ ਜਿਹਾ ਤੇ ਜਾਗੋਮੀਟਾ !

ਡਿਗੂੰ ਡਿਗੂੰ ਦੇਹ ਡਿਗ ਚੱਲੀ ਹੈ,
ਝੂਲ ਰਹੀ ਹੈ ਵਿਚ ਖ਼ਲਾਅ !

ਨਾ, ਨਾ ...

ਆਪਾ ਸਾਂਭ ਨਾ ਹੋਵੇ—
ਆਇਆ ਹੈ, ਕੈਸਾ ਸੈਲਾਬ !

**ਮਰਦ**

ਇਹ,
ਮੈਂ ਤੇ ਤੂੰ ਦਾ ਹੀ ਸੰਗਮ ਹੈ !
ਇਸ ਦੁਨੀਆਂ ਨੂੰ, ਉਸ ਦੁਨੀਆਂ ਨਾਲ
ਜੋੜ ਰਿਹਾ ਹੈ, ਪੁਲਸਰਾਤ !

*ਮੁਟਿਆਰ ਕੁਝ ਸੰਭਲਦੀ ਹੈ। ਆਪਣੇ ਉੱਤੇ ਝੁਕ ਰਹੇ ਮਰਦ ਦੇ ਹੋਠਾਂ ਹੇਠੋਂ ਖਿਸਕ ਕੇ ਹਫ਼ਦੀ ਹੋਈ ਸੋਫੇ ਦੇ ਇਕ ਪਾਸੇ ਹੋ ਕੇ ਬੈਠ ਜਾਂਦੀ ਹੈ।*

**ਮੁਟਿਆਰ**

ਨਹੀਂ—
ਇਹ ਕੀ ਮੈਂ 'ਤੇ ਘਟਣ ਲੱਗਾ ਸੀ !
ਮੇਰੀ ਮਾਂ, ਤੈਨੂੰ ਭੋਗ ਚੁੱਕੀ ਹੈ !

**ਮਰਦ**

ਠੀਕ ਕਿਹਾ ਤੂੰ—

ਤੇਰੀ ਮਾਂ, ਮੈਨੂੰ ਭੋਗ ਚੁੱਕੀ ਹੈ,
ਪਰ ਮੈਂ, ਤੇਰੀ ਮਾਂ ਨਹੀਂ ਭੋਗੀ !

*(ਵਕਫ਼ਾ)*

ਮੈਂ ਤਾਂ ਜਦ ਵੀ ਉਸ ਸੰਗ ਸੁੱਤਾ,
ਉਸ ਦੇ ਅੰਦਰੋਂ ਭੱਜੀ ਮੈਂ ਵਲ,
ਬੇਗਾਨੇ ਮਰਦਾਂ ਦੀ ਵਾਹਰ !

ਗਿੱਲੀ ਭੋਂ ਨੂੰ ਵਾਹੁਣ 'ਤੇ ਜੀਕੂੰ,
ਅਨਿਕ ਗੰਡੋਏ ਨਿਕਲਣ ਬਾਹਰ।

*(ਵਕਫ਼ਾ)*

ਔਰਤ, ਜੰਗਲ ਦੀ ਧਰਤੀ ਹੈ—
ਉਸ 'ਤੇ ਨਾ ਕੋਈ ਰਾਜ-ਅਧਿਕਾਰ !

*(ਵਕਫ਼ਾ)*

ਅੱਜ ਮੈਂ ਅੰਦਰ ਮਰਦ ਜਨਮਿਆਂ,
ਸੱਚਾ ਸੁੱਚਾ, ਪੂਰਾ ਸੂਰਾ,
ਬਿਲਕੁਲ ਤੇਰਾ, ਜਿਸ ਦਾ ਜੇਰਾ—
ਤਨ, ਮਨ, ਜਾਨ, ਦਿਲੇ ਦਾ ਪਿਆਰ !

ਮੇਰੀ ਰੂਹ ਹੈ, ਨਿਰੀ ਕੁਆਰੀ—
ਤੇਰਾ ਤਨ ਮਨ, ਅਸਲ ਕੁਆਰ !

**ਮੁਟਿਆਰ**

ਪਰ, ਇਹ ਸੱਚ ਨਹੀਂ ਹੈ ਪੂਰਾ !

ਤੇਰੀ ਦੇਹ ਨੂੰ, ਵੱਗ ਚੁੱਕੀ ਹੈ,
ਮੇਰੀ ਮਾਂ ਦੀ, ਤੇਹ ਦੀ ਮਾਰ—
ਤੂੰ ਵੀ, ਇਸ ਵਿਚ ਭਾਈਵਾਲ !

**ਮਰਦ**

ਹਾਂ, ਮੈਂ ਇਸ ਵਿਚ ਭਾਈਵਾਲ !

ਮੈਂ ਨਾ ਭੋਗੀ ਦੇਹ ਓਸ ਦੀ,
ਮੇਰੇ ਮਨ 'ਤੇ ਸਦਾ ਰਿਹਾ ਹੈ,



ਤੇਰੇ ਮੋਹ ਦਾ ਭੂਤ ਸਵਾਰ !
ਸਮਿਆਂ ਦੀ ਸਾਜਸ਼ ਪਈ ਤੱਕੇ :
ਤੇਰੀ ਮਾਂ ਵਿਚ, ਤੂੰ ਵੱਸਦੀ ਸੈਂ
ਜਦ ਮੈਂ ਲੰਘਿਆ ਉਸ ਦੇ ਦੁਆਰ !

*ਮਰਦ ਉਸ ਨੂੰ ਆਲਿੰਗਣ ਵਿਚ ਲੈਂਦਾ ਹੈ। ਮੰਚ ਦੀਆਂ ਰੌਸ਼ਨੀਆਂ ਕ੍ਰਮਵਾਰ ਲਾਲ ਸੁਰਖ ਅਤੇ ਜਾਮਣੀ ਹੋ ਜਾਂਦੀਆਂ ਹਨ।*

ਇਹ ਜਜ਼ਬਾ ਹੈ, ਰੱਬ ਬਰਾਬਰ !
ਇਹ ਛਿਣ ਵੀ, ਕਾਦਰ ਦਾ ਛਿਣ ਹੈ !

ਇਹ ਛਿਣ : ਬੀਜ, ਧਰਾ, ਰੁੱਤ, ਕੁਦਰਤ !
ਇਹ ਛਿਣ : ਫੁਲ, ਚਮਨ, ਫਲ, ਮਹਿਕਾਂ !
ਇਹ ਛਿਣ : ਆਪਾਂ ਇਕ ਰੂਪ ਹਾਂ !
ਇਹ ਛਿਣ : ਪੂਰਨ ਸੁੰਦਰਤਾ ਦਾ !
ਇਹ ਛਿਣ ਹੀ ਕਰਤਾਰੀ ਛਿਣ ਹੈ !

*(ਪਿੱਠ-ਭੂਮੀਂ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ।)*

ਇਹ ਛਿਣ : ਆਪਾਂ ਇਕ ਰੂਪ ਹਾਂ !
ਇਹ ਛਿਣ : ਪੂਰਨ ਸੁੰਦਰਤਾ ਦਾ !
ਇਹ ਛਿਣ ਹੀ ਕਰਤਾਰੀ ਛਿਣ ਹੈ !

*ਵਿਸਮਾਦ ਜਿਹੇ ਵਿਚ ਮਰਦ ਫੇਰ ਬੋਲਦਾ ਹੈ-*

ਸੂਰਜ ਅਤੇ ਰੌਸ਼ਨੀ ਜੀਕੂੰ,
ਜ਼ਖ਼ਮ ਅੰਗੂਰੇ ਝਹਿਰ ਛਿੜੇ ਜਿਉਂ,
ਤਾਜ਼ਾ ਤਾਜ਼ਾ ਦੰਦ ਨਿਕਲਣ 'ਤੇ,
ਬਾਰ ਬਾਰ ਜਿਉਂ ਪਰਸੇ ਜੀਭਾ—

ਇਹ ਛਿਣ : ਜੀਕੂੰ ਪੌਣ ਤੇ ਸਾਹ ਹੈ !
ਇਹ ਛਿਣ ਮੰਜ਼ਲ, ਇਹ ਛਿਣ ਰਾਹ ਹੈ !

ਮੇਰੀ ਮੁੱਠੀ ਵਿਚ ਸਮਾਂ ਹੈ,
ਤੇਰੀ ਹੋਂਦ 'ਚ ਮੇਰਾ ਸਾਹ ਹੈ !
ਤੇਰੇ ਦਿਲ ਵਿਚ—
ਦਿਲ ਮੇਰਾ ਹੀ ਧੜਕ ਰਿਹਾ ਹੈ !

*ਮੰਚ ਉੱਤੇ ਅਨ੍ਹੇਰਾ ਹੋ ਜਾਂਦਾ ਹੈ। ਸੰਗੀਤ ਦੀਆਂ ਧੁਨਾਂ ਲਗਾਤਾਰ ਇਕ ਸਿਖਰ ਵਲ ਵਧਦੀਆਂ ਰਹਿੰਦੀਆਂ ਹਨ ਤੇ ਫਿਰ ਸਿਖਰ 'ਤੇ ਪਹੁੰਚ ਕੇ ਜਿਉਂ ਹੀ ਮੌਨ ਵਿਚ ਡੁੱਬਦੀਆਂ ਹਨ, ਮੰਚ ਉੱਤੇ ਨੀਮ-ਚਾਨਣਾ ਪਰਤ ਆਉਂਦਾ ਹੈ। ਇਸ ਸਮੇਂ ਗੁੱਸੇ ਅਤੇ ਬੇਬਸੀ ਦੀ ਮੂਰਤ ਬਣੀ ਔਰਤ ਮਰਦ ਅਤੇ ਮੁਟਿਆਰ ਵਲ ਵੇਖ ਰਹੀ ਹੈ। ਮੁਟਿਆਰ ਵੱਡੇ ਤੌਲੀਏ ਵਿਚ ਲਿਪਟੀ ਭੱਜ ਕੇ ਮੰਚ ਤੋਂ ਬਾਹਰ ਚਲੀ ਜਾਂਦੀ ਹੈ। ਮਰਦ ਦੇ ਚਿਹਰੇ ਉੱਤੇ ਅਨੋਖਾ ਜਲਾਲ ਹੈ।*

**ਔਰਤ**

ਅੱਜ ਫਿਰ ਜੱਗ 'ਤੇ ਨ੍ਹੇਰ ਪੈ ਗਿਆ !
ਧੀ ਵਿਚ, ਪਿਓ ਦਾ ਬੀਜ ਰੁੜ੍ਹ ਗਿਆ !
ਯੁੱਗ ਦਾ ਚਿੰਤਨ ਜਿਵੇਂ ਤਿੜਕਿਆ !

**ਮਰਦ**

ਅੱਜ ਮੈਂ ਮੁੜ ਕੇ ਫੇਰ ਜਨਮਿਆਂ !

*(ਵਕਫ਼ਾ)*

ਅਸੀਂ ਗੁਆਚੇ ਬਾਲ ਸਮੇਂ ਦੇ,
ਕਾਦਰ ਕੁਦਰਤ ਵਾਂਗ ਮਿਲੇ !

*(ਵਕਫ਼ਾ)*

ਆਪਣੇ ਬਾਪ ਨੂੰ, ਉਹ ਨਾ ਜਾਣੇ !

ਮੇਰੀ ਮਾਂ ਵੀ ਧਰਤ ਸੀ ਐਸੀ,
ਜਿਸ 'ਤੇ ਮਰਦ ਮੌਸਮਾਂ ਵਾਂਗੂੰ,
ਵੱਸੇ, ਘਟੇ, ਰਿਤੂ-ਆਹਾਰ !

*(ਵਕਫ਼ਾ)*

ਧਾੜਵੀਆਂ ਦਾ ਕੰਮ ਲੁੱਟਣਾ ਹੈ :
ਅਸਮਤ ਹੈ, ਜਾਂ ਕੋਈ ਸਲਤਨਤ !
ਮਾਂ ਮੇਰੀ ਨਾਲ ਕਿਸੇ ਮਰਦ ਨੇ,
ਕਦੇ ਵਸਾਇਆ ਨਾ ਘਰ-ਬਾਰ !

*(ਵਕਫ਼ਾ)*



ਤੇਰੀ ਧੀ ਜੰਗਲ ਦੀ ਘੁੱਗੀ,
ਤੂਫ਼ਾਨਾਂ ਨਾਲ ਝੰਬੀ ਹੋਈ,
ਮਿਲ ਪਈ ਮੈਨੂੰ ਵਿਚ ਉਜਾੜ !

**ਔਰਤ**

ਕੇਸ ਉਜਾੜ ਦੀ ਗੱਲ ਕਰਦਾ ਹੈਂ ?

ਵਸਦੇ ਰਸਦੇ ਘਰ 'ਤੇ ਤੁਹਮਤ,
ਕਿਉਂ ਧਰਦਾ ਹੈਂ ?

**ਮਰਦ**

ਸਾਡੇ ਲਈ ਹੈ, ਇਹ ਉਜਾੜ !

ਗੁੰਮ ਕੇ, ਮਸਾਂ ਫੇਰ ਮਿਲੇ ਹਾਂ—
ਮੁੱਢੋਂ ਸੁੱਢੋਂ ਸ਼ੁਰੂ ਕਰਨ ਲਈ,
ਇਹ ਜੀਵਨ ਤੇ ਇਹ ਸੰਸਾਰ !

**ਔਰਤ**

ਤੂੰ ਹੈਂ ਗੋਤ-ਗਮਨ ਦਾ ਦੋਸ਼ੀ,
ਮਰ ਜਾਵੇਂ ਤੂੰ ਵਿਚ ਨਮੋਸ਼ੀ।

ਤੂੰ ਹੈਂ ਆਪਣੀ ਧੀ ਦਾ ਯਾਰ !

**ਮਰਦ**

ਹਾਂ, ਮੈਂ ਤੇਰੀ ਧੀ ਦਾ ਪਿਆਰ !
ਮੈਂ ਤਾਂ ਤੇਰੇ ਪੁਤ ਦਾ ਹਾਣੀ,
ਤੂੰ ਨਾ ਆਪਣੀ ਉਮਰ ਪਛਾਣੀ—
ਤੂੰ ਵੀ ਦਸ, ਹੈਂ ਕੈਸੀ ਨਾਰ ?

**ਔਰਤ**

ਤੇਰੇ ਸਿਰ ਚੜ੍ਹ, ਧੀ ਆਪਣੀ ਨੂੰ,
ਦੇਣੀ ਹੈ ਮੈਂ ਗੋਲੀ ਮਾਰ !

*(-ਔਰਤ ਗੁੱਸੇ ਵਿਚ ਆਪਣੇ ਕਪੜੇ ਲੀਰਾਂ ਲੀਰਾਂ ਕਰ ਸੁੱਟਦੀ ਹੈ।)*

ਪੱਤਣਾਂ ਵਲ, ਤੁਰ ਗਈਆਂ ਸਿਖਰਾਂ—

ਆਤਮ-ਹੱਤਿਆ, ਆਤਮ-ਹੱਤਿਆ—

ਸੱਭਿਅਤਾ ਨੂੰ ਕੀ ਵੱਗੀ ਮਾਰ ???
ਮੇਰੇ ਸਿਰ 'ਤੇ ਖ਼ੂਨ ਸਵਾਰ !!!

*ਚੀਕਦੀ ਚਿਹਾੜਦੀ ਔਰਤ ਜੋ ਹੱਥ ਆਇਆ ਮਰਦ ਵਲ ਵਗਾਹ ਮਾਰਦੀ ਹੈ। ਗੁੱਸੇ ਵਿਚ ਝਪਟ ਕੇ ਉਸ ਵਲ ਵਧਦੀ, ਹੱਥੋ ਪਾਈ ਹੁੰਦੀ ਹੈ। ਮੰਚ ਉੱਤੇ ਅਨ੍ਹੇਰਾ ਹੋ ਜਾਂਦਾ ਹੈ।*



ਮੰਚ ਉੱਤੇ ਇਕ ਸਾਧਾਰਨ ਪਾਰਕ ਦਾ ਦ੍ਰਿਸ਼ ਹੈ। ਔਰਤ ਬੈਂਚ ਉੱਤੇ ਬੈਠੀ ਹੈ। ਉਸ ਦੇ ਹੱਥਾਂ ਵਿਚ ਪਿਸਤੌਲ ਹੈ। ਉਸ ਦਾ ਹੈਂਡ-ਬੈਗ ਕੋਲ ਹੀ ਬੈਂਚ ਉੱਤੇ ਪਿਆ ਹੈ। ਪਿੱਠ-ਭੂਮੀ 'ਚੋਂ ਹੀਰ ਵਾਰਸ ਸ਼ਾਹ ਦੇ ਗਾਏ ਜਾਣ ਦੇ ਸੁਰ ਉੱਭਰਦੇ ਹਨ।

ਇਕ ਜੱਟ ਦੇ ਖੇਤ ਨੂੰ ਅੱਗ ਲੱਗੀ,
ਵੇਖੋ ਆਣ ਕੇ ਕੌਣ ਬੁਝਾਵਾਂਦਾ ਏ !
... ... ... ...

ਮੰਚ ਉੱਤੇ ਰੌਸ਼ਨੀ ਹੁੰਦੀ ਹੈ, ਤਾਂ ਔਰਤ ਪਿਸਤੌਲ ਨਾਲ ਖੇਡਦੀ ਹੋਈ ਮਨ-ਬਚਨੀ ਵਿਚ ਪੈ ਜਾਂਦੀ ਹੈ।

**ਔਰਤ**

ਆਤਮ-ਹੱਤਿਆ ... ਆਤਮ-ਹੱਤਿਆ...

*ਪਿਸਤੌਲ ਨੂੰ ਨੀਝ ਲਾ ਕੇ ਵੇਖਦੀ ਹੈ। ਉਸ ਦਾ ਰੁਖ ਪਹਿਲਾਂ ਆਪਣੇ ਵਲ ਤੇ ਫਿਰ ਦਰਸ਼ਕਾਂ ਵਲ ਕਰਦੀ ਹੈ।*

ਆਤਮ-ਰੱਖਿਆ...ਆਤਮ-ਰੱਖਿਆ...

*(ਵਕਫ਼ਾ)*

ਅੱਜ ਇਕ ਕੁੱਤਾ ਹੋਰ ਮਰ ਗਿਆ !

ਇੰਜਣ ਸਣੇ ਕਾਰ ਫਟ ਗਈ !
ਕੌਣ ਕਹੇ, ਖੜ੍ਹ ਗਈ ਫੈਕਟਰੀ ?

*(ਵਕਫ਼ਾ)*

ਧਰਤੀ ਉਤਲੀ ਸੜਕ ਕੀ ਜਾਣੇ
ਭੂ-ਨਿਮਨ ਗੱਡੀਆਂ ਦੀ ਰੇਖਾ—

ਉਲਟ ਦਿਸ਼ਾ ਵਲ
ਬਿਨਾਂ ਹਾਦਸੇ—
ਕਿੰਜ ਲੰਘ ਗਈ !

*(ਵਕਫ਼ਾ)*

ਮਾਂ ਮੇਰੀ ਦਾ ਮਿੱਤਰ-ਮੁੰਡਾ,
ਵਰਤਣ ਵਾਲੀ ਚੀਜ਼ ਵਰਤਿਆ !
ਨਾ ਮੇਰੇ, ਨਾ ਮਾਂ ਨਾਲ ਬੱਝਿਆ—
ਉਸ ਦਾ ਜੰਗਲ ਸ਼ਾਂਤ ਹੋ ਗਿਆ—
ਮੈਂ ਵੀ ਇਹ ਕੰਮ, ਘਰੇ ਸਿੱਖ ਲਿਆ !

ਮਾਂ ਦਾ ਗ਼ੁੱਸਾ, ਮੋਹ ਵਰਗਾ ਸੀ !
ਲੱਭਣ ਦੀ ਪ੍ਰਸੰਨਤਾ ਨਾਲੋਂ,
ਖੋ ਦੇਵਣ ਦਾ ਭੈ ਹਾਵੀ ਸੀ !
ਉਸ ਨਾਲ ਇੰਜੇ ਖਹਿ ਖਹਿ ਲੰਘੀ—
ਧੀ ਦੀ, ਮਾਂ ਦੀ ; ਮਾਂ ਦੀ, ਧੀ ਦੀ !

ਸਦਾ ਕਿਸੇ ਦੇ ਨਾ ਹੋਵਣ ਤੋਂ—
ਕਦੇ ਕਿਸੇ ਦੇ ਹੋ ਸਕਣ ਦਾ,
ਗੌਰਵ ਸੀ ਤਿੰਨਾਂ ਵਿਚ ਵਸਦਾ—
ਜ਼ਿੰਦਗੀ, ਆਖਿਰ ਹੈ ਸਮਝੌਤਾ !

*(-ਪਿਸਤੌਲ ਹੱਥ ਵਿਚ ਫੜੀ ਬੇਚੈਨੀ ਨਾਲ ਏਧਰ ਓਧਰ ਘੁੰਮਦੀ ਹੈ।)*

ਪਰ ਇਹ ਮਰਦ, ਨਵਾਂ ਮੈਂ ਤੱਕਿਆ,
ਛੁੱਟਣ ਦੀ ਥਾਂ, ਬੱਝਣਾ ਚਾਹੇ !
ਇਹ ਸੱਭਿਅਤਾ ਦੀ ਪ੍ਰਕਿਰਤੀ ਨੂੰ,
ਜੜ੍ਹ ਤੋਂ ਹੀ ਜਿਉਂ ਪੁੱਟਣਾ ਚਾਹੇ !
ਹੱਕ ਨਾਲ, ਸਹਿਜ ਜੁ ਮਿਲ ਸਕਦਾ ਸੀ,
ਓਸੇ ਨੂੰ ਹੀ ਲੁੱਟਣਾ ਚਾਹੇ !

ਇਕ ਨਾਲ ਸਦਾ ਲਈ ਜੁੜ ਜਾਵਣ,
ਦੂਜੀ ਤੋਂ ਕਿਉਂ ਟੁੱਟਣਾ ਚਾਹੇ ?

*(ਵਕਫ਼ਾ)*



ਇਹ ਕੀ ਅਗਨ-ਮੁਖੀ ਹੈ ਫਟਿਆ !

ਭੂਕੰਪ ਨੇ ਢਾਹ ਦਿੱਤੇ ਹਨ, ਸੁਪਨ-ਮਹਿਲ !
ਤੱਤੇ ਮਚਦੇ ਲਾਵੇ ਦਾ ਮੂੰਹ ਮੇਰੇ ਵੱਲ !

*(ਵਕਫ਼ਾ)*

ਮੁੰਡਿਆਂ ਉਤੇ ਮੁੰਡੇ ਘਟਦੇ—
ਆਪਣੇ ਹੱਥੀਂ ਕਾਜ ਸੁਆਰਨ,
ਤੀਵੀਆਂ ਦੇ ਨਾਲ ਸੌਣ ਤੀਵੀਆਂ !

ਮਾਂ ਮੇਰੀ ਦਾ ਮਿੱਤਰ-ਮੁੰਡਾ,
ਵਕਤ ਸਿਰ ਨਾ ਜੇਕਰ ਮਿਲਦਾ,
ਮੈਂ ਵੀ ਹੋਮੋ, ਲੈਜ਼ਬੀਅਨ ਬਣ ਕੇ—
ਕੁਦਰਤ ਨਾਲੋਂ ਟੁੱਟ ਜਾਣਾ ਸੀ।

*(-ਰੋਣਹਾਕੀ ਆਵਾਜ਼ ਵਿਚ)*

ਮੈਂ ਵੀ ਫਿਗਰ ਰੱਖ ਸਕਦੀ ਸੀ

*(ਵਕਫ਼ਾ)*

ਐਸੀ ਧੀ ਦੇ ਜੰਮਣ ਨਾਲੋਂ,
ਚੰਗਾ ਹੁੰਦਾ ਬਾਂਝ ਹੀ ਰਹਿੰਦੀ।

*ਇਸ ਸਮੇਂ ਜ਼ਖ਼ਮੀਂ ਹਾਲਤ ਵਿਚ ਪਰਚਾਰਕ ਮੰਚ ਉੱਤੇ ਪਰਵੇਸ਼ ਕਰਦਾ ਹੈ। ਉਸ ਦੀ ਪੋਸ਼ਾਕ ਹੁਣ ਬੇਦਾਗ਼ ਨਹੀਂ; ਫਟੀ ਹੋਈ ਵੀ ਹੈ। ਔਰਤ ਉਸ ਨੂੰ ਪਹਿਚਾਣਦੀ ਹੋਈ ਬੈਂਚ ਉੱਤੇ ਪਿਸਤੌਲ ਰੱਖ ਕੇ, ਉਸ ਨੂੰ ਆਪਣੇ ਆਲਿੰਗਣ 'ਚ ਲੈ ਲੈਂਦੀ ਹੈ। ਉਹ ਦੋਵੇਂ ਤੁਰਦੇ ਹੋਏ ਬੈਂਚ ਉੱਤੇ ਆ ਬੈਠਦੇ ਹਨ। ਔਰਤ ਆਪਣੇ ਹੈਂਡ-ਬੈਗ ਵਿੱਚੋਂ ਰੂੰ ਅਤੇ ਰਬਿੰਗ ਐਲਕੋਹਲ ਕੱਢ ਕੇ ਪਰਚਾਰਕ ਦੇ ਜ਼ਖ਼ਮ ਸਾਫ਼ ਕਰਨ ਦਾ ਯਤਨ ਕਰਦੀ ਹੈ। ਪਰਚਾਰਕ ਕਿਸੇ ਸਮੇਂ ਉਸ ਦਾ ਤੇ ਉਸ ਦੀ ਮਾਂ ਦਾ ਮਿੱਤਰ-ਮੁੰਡਾ ਰਹਿ ਚੁੱਕਾ ਹੈ। ਹੁਣ ਮਾਨਸਕ ਤੌਰ ਤੇ ਉਸ ਦੀ ਹਾਲਤ ਠੀਕ ਨਹੀਂ। ਪਰ ਗੱਲਾਂ ਪਤੇ ਦੀਆਂ ਕਰਦਾ ਹੈ।*

**ਔਰਤ**

ਪਿਤਾ, ਪੁਤ, ਪਤੀ ਹੇ ਪਿਆਰੇ !
ਤਿੰਨੇ ਰੂਪ ਤੇਰੇ ਸਨ ਪਿਆਰੇ !
ਕਿਉਂ ਜੀਣੋਂ ਬੇਮੁੱਖ ਹੋ ਗਿਆ ?

ਕਿਉਂ ਫੁੱਲਾਂ, ਮਹਿਕਾਂ, ਕਲੀਆਂ ਥਾਂ—
ਲਗਦੇ ਤੈਨੂੰ ਜ਼ਖ਼ਮ ਪਿਆਰੇ ?

*ਪਰਚਾਰਕ ਉਸ ਵਲ ਫਟੀਆਂ ਅੱਖਾਂ ਨਾਲ ਵੇਖਦਾ ਹੈ। ਪਹਿਚਾਣਦਾ ਨਹੀਂ।*

**ਪਰਚਾਰਕ**

ਪਿਤਾ : ਰਾਖਸ਼ਿਸ਼ !
ਪਤੀ : ਜਾਨਵਰ !
ਪੁੱਤਰ : ਕਾਮੀ !
ਤਿੰਨੋਂ ਮੁੱਖ ਹਨ, ਇਕ ਨਾਰੀ ਨਾਲ—
ਇਕ ਮਰਦ ਦੇ !
ਕਿਸ ਨੂੰ ਛੱਡੇ ? ਕਿਸ ਨੂੰ ਪਿਆਰੇ ?

*(ਵਕਫ਼ਾ)*

ਇਕ ਪਾਸੇ ਇਕ ਡਾਇਣ ਖੜ੍ਹੀ ਹੈ !
ਦੂਜੇ ਪਾਸੇ ਕਾਂਗ ਚੜ੍ਹੀ ਹੈ !
ਤੀਜੇ ਧਰਤੀ ਨਿੱਘਰ ਰਹੀ ਹੈ !

ਮਾਂ ਧੀ, ਤੇ ਮਹਿਬੂਬਾ ਵਾਲਾ—
ਇਕ ਇਸਤਰੀ ਵਿਚ ਚੌਰਾਹੇ
ਅਭਿਨਯ ਕਰ—
ਰਚ ਸੁਾਂਗ ਰਹੀ ਹੈ !
ਦੁਨੀਆਂ ਕਿੱਧਰ ? ਕਿਉਂ ਤੁਰੀ ਹੈ ?

*(ਔਰਤ ਵਲ ਵੇਖਦਾ ਹੋਇਆ।)*

ਮੈਂ ਤੈਨੂੰ ਪਹਿਚਾਣ ਨਾ ਸਕਿਆ !

**ਔਰਤ**

ਪਰ ਮੈਂ ਤੈਨੂੰ ਧੁਰ ਤੋਂ ਜਾਣਾਂ !



**ਪਰਚਾਰਕ**

ਏਧਰ ਉੱਤਰ, ਓਧਰ ਦੱਖਣ !

**ਔਰਤ**

ਤੇਰੇ ਵਿਚ ਹਨ ਸਗਲ ਦਿਸ਼ਾਵਾਂ,
ਤੂੰ ਹੀ ਮੇਰਾ ਪੂਰਬ, ਪੱਛਮ !

*(ਰੁਖਾਈ ਨਾਲ)*

**ਪਰਚਾਰਕ**

ਜ਼ਖ਼ਮਾਂ ਵਿਚ ਹਨ ਸਗਲ ਦਿਸ਼ਾਵਾਂ,
ਤਵਾਰੀਖ ਨੇ ਕੀ ਕੀ ਕੀਤਾ ?
ਕੀ ਦਿਖਲਾਵਾਂ ?

*(ਔਰਤ ਪਿਸਤੌਲ ਚੁੱਕਦੀ ਹੈ-)*

**ਔਰਤ**

ਜੀ ਕਰਦਾ ਅੱਜ ਖ਼ੂਨ ਕਰਨ ਨੂੰ !

**ਪਰਚਾਰਕ**

ਜੀ ਕਰਦਾ ਅੱਜ
ਮੁੱਢੋਂ ਸੁੱਢੋਂ ਫਿਰ ਜਨਮਣ ਨੂੰ !

**ਔਰਤ**

ਜਨਮਾਂ ਦੇ, ਇਹ ਸਭ ਪੁਆੜੇ !

**ਪਰਚਾਰਕ**

ਮੁਰਦਾ ਉਹ, ਜੋ ਸੋਚ ਨਾ ਸਕੇ—
ਬਿਨ ਲੜਿਆਂ ਕਰ ਦਏ ਸਮਰਪਨ—
ਆਪ ਹੀ ਆਪਣੇ ਮੂਹਰੇ ਹਾਰੇ !

**ਔਰਤ**

ਮੇਰੀ ਧੀ ਨੇ ਉੱਧਲ ਜਾਣਾ !

**ਪਰਚਾਰਕ**

ਮੈਂ ਇਕ ਨਵਾਂ ਜਗਤ ਵਸਾਣਾ !

**ਔਰਤ**

ਮੈਥੋਂ ਸੱਖਣ ਝੱਲ ਨਾ ਹੋਵੇ !

**ਪਰਚਾਰਕ**

ਮੈਥੋਂ ਐਸੀ ਗੱਲ ਨਾ ਹੋਵੇ !

**ਔਰਤ**

ਤੇਰੀ ਗੱਲ ਨੂੰ ਕੌਣ ਸੁਣੇਂਗਾ ?

**ਪਰਚਾਰਕ**

ਜਿਸ ਦੇ ਅੰਦਰ ਸੁਪਨ ਹੋਵੇਗਾ !

**ਔਰਤ**

ਤੂੰ ਵੀ ਤਾਂ ਸੈਂ ਸੁਪਨ ਅਸਾਡਾ
ਮੇਰਾ ਵੀ, ਤੇ ਮੇਰੀ ਮਾਂ ਦਾ !

**ਪਰਚਾਰਕ**

ਅੰਨ੍ਹੇਂ ਨੂੰ ਰੰਗਾਂ ਦੀ ਭਾਸ਼ਾ !

*(ਵਕਫ਼ਾ)*

ਪਾਣੀ, ਜੁ ਹੈ ਆਪ ਪਿਆਸਾ—
ਕਿਸ ਦੇ ਸੌਂਹੇਂ ਕਰੇਗਾ ਕਾਸਾ ?

**ਔਰਤ**

ਤੇਰੀ ਕੋਈ ਗੱਲ ਸਮਝ ਨਾ ਆਵੇ !

**ਪਰਚਾਰਕ**

ਤੁਰਦੇ ਰਹਿਣ ਦਾ ਭਰਮ ਭੋਗਦੇ—
ਲੱਖਾਂ ਖੜ੍ਹੇ ਨੇ ਵਿਚ ਚੌਰਾਹੇ !

**ਔਰਤ**

ਦੱਸ ਫਿਰ ਕੋਈ ਕਿੱਧਰ ਜਾਵੇ ?

*(ਔਰਤ ਵਲ ਫਟੀਆਂ ਫਟੀਆਂ ਅੱਖਾਂ ਨਾਲ ਵੇਖਦਾ ਹੋਇਆ-)*



**ਪਰਚਾਰਕ**

ਸਾਈਕੀ ਆਪਣੀ ਅੱਖ ਖੋਲ੍ਹ ਕੇ,
ਕਿਊਪਿਡ ਤਾਂਈਂ ਗਵਾ ਬੈਠੀ ਹੈ !

*ਔਰਤ ਪਿਸਤੌਲ ਦਾ ਰੁਖ ਪਰਚਾਰਕ ਵਲ ਕਰਦੀ ਹੈ। ਪਰਚਾਰਕ ਬੇ-ਪਰਵਾਹ ਹੈ। ਆਪਣੀ ਗੱਲ ਜਾਰੀ ਰੱਖਦਾ ਹੈ।*

ਮੈਂ ਮੁੱਕਿਆਂ, ਜੇ ਗੱਲ ਮੁੱਕਦੀ ਹੈ,
ਹੁਣੇ ਮੁਕਾ ਦੇ।

ਮੈਂ ਮਰਿਆਂ, ਜੇ ਗੱਲ ਛਿੜੇ—
ਪਿਸਤੌਲ ਚਲਾ ਦੇ !

ਹਰ ਕੋਈ ਆਪਣਾ, ਆਪ ਬਣਾ ਦੇ !

**ਔਰਤ**

"ਹਰ ਕੋਈ ਆਪਣਾ, ਆਪ ਬਣਾ ਦੇ।"

**ਪਰਚਾਰਕ**

ਅੰਤਾਂ ਨੂੰ, ਆਰੰਭ ਸਿਖਾ ਦੇ !

*ਇਸ ਸਮੇਂ ਪਰਚਾਰਕ ਮੰਚ ਤੋਂ ਦਰਸ਼ਕਾਂ ਵਲ ਨੂੰ ਤੁਰ ਪੈਂਦਾ ਹੈ। ਮੰਚ ਉੱਤੇ ਹੌਲੀ ਹੌਲੀ ਅਨ੍ਹੇਰਾ ਹੋ ਰਿਹਾ ਹੈ। ਔਰਤ ਪਰਚਾਰਕ ਦੀ ਉਪ੍ਰੋਕਤ ਤੁਕ ਦੁਹਰਾਉਂਦੀ ਹੋਈ, ਹਵਾ ਵਿਚ ਫਾਇਰ ਕਰਦੀ ਤੇ ਉੱਚੀ ਉੱਚੀ ਹੱਸਦੀ ਹੈ।*

**ਔਰਤ**

"ਅੰਤਾਂ ਨੂੰ, ਆਰੰਭ ਸਿਖਾ ਦੇ !"
ਹਾ...ਹਾ...ਹਾ...ਹਾ...ਹਾ...
... ... ... ... ... ... ...

*ਮੰਚ ਉੱਤੇ ਅਨ੍ਹੇਰਾ ਹੋ ਜਾਂਦਾ ਹੈ।*

ਮੰਚ ਉੱਤੇ ਰੌਸ਼ਨੀ ਹੁੰਦੀ ਹੈ। ਭਗਵੇਂ ਰੰਗ ਦਾ ਚੋਲਾ ਪਾਈ ਖੁੱਲ੍ਹੀ ਦਾੜ੍ਹੀ ਅਤੇ ਖੁੱਲ੍ਹੇ ਵਾਲਾਂ ਵਾਲਾ ਕਵੀ ਸੋਫ਼ੇ ਉੱਤੇ ਮੰਤਰ-ਮੁਗਧ ਬੈਠਾ ਹੈ। ਸੱਜੇ ਕੋਨੇ ਵਲੋਂ ਮੁਟਿਆਰ ਪਰਵੇਸ਼ ਕਰਦੀ ਹੈ। ਦੋਹਾਂ ਦੀਆਂ ਅੱਖਾਂ ਮਿਲਦੀਆਂ ਹਨ।

**ਮੁਟਿਆਰ**

ਅਜਬ ਅੜਾਉਣੀ ਸਮਝ ਨਾ ਆਵੇ !
ਮਾਂ ਆਖੇ : ਇਹ ਪਾਪ ਤੇ ਕਹਿੰਦਾ
ਮਰਦ ਮੇਰਾ : ਇਹ ਸੱਚਾ ਪਿਆਰ !

*(ਵਕਫ਼ਾ)*

ਪੱਤਣਾਂ ਵਲ ਨੂੰ ਸਿਖਰ ਤੁਰੇ ਕੀ ?

*(ਵਕਫ਼ਾ)*

ਸੱਚ ਝੂਠ ਕੀ ? ਪੁੰਨ ਪਾਪ ਕੀ ?
ਮੈਂ ਆਖਾਂ : ਮੈਂ ਆਪਣਾ ਸੱਚ ਹਾਂ,
ਮਾਂ ਆਖੇ : ਸੱਚ ਸੱਭਿਅਤਾ ਸਾਡੀ।

*(ਵਕਫ਼ਾ)*

ਧਰਮ, ਫ਼ਲਸਫ਼ਾ ਕੀ ਕਹਿੰਦਾ ਹੈ ?
ਏਥੇ ਕੁਝ ਬਦਲਦਾ ਵੀ ਕਿ
ਜੀਕੂੰ ਹੈ, ਉਵੇਂ ਰਹਿੰਦਾ ਹੈ ?

**ਕਵੀ**

ਪੁੱਛੇ ਹਨ, ਤੂੰ ਡੂੰਘੇ ਸਵਾਲ !

*(ਵਕਫ਼ਾ)*



ਇਲਮ, ਅਦਬ ਤੇ ਦੀਨ ਦੁਨੀ ਸਭ,
ਕੱਲ੍ਹ ਵੀ, ਅੱਜ ਵੀ, ਭਲਕ ਵੀ ਸਾਡਾ,
ਸਾਡੀ ਹਉਂ ਦਾ ਸਗਲ ਤਮਾਸ਼ਾ ...

ਥਲ ਵਿਚ ਘਿਰੇ ਕਾਫ਼ਲੇ ਵਾਂਗੂੰ—
ਰੇਤੜ-ਭਰੀ ਅਨ੍ਹੇਰੀ ਝੁੱਲੇ,
ਵਾ-ਵਰੋਲੇ ਵਿਚ ਦਿਸ਼ਾਵਾਂ—
ਘੁੰਮਣ, ਚੜ੍ਹਿਆ ਗਰਦ-ਗ਼ੁਬਾਰ।
ਕਿੱਥੇ, ਕਿਸ ਨੂੰ ਦਸਤਕ ਦੇਈਏ—
ਹਰ ਇਕ ਦਰ, ਬਣਿਆਂ ਦੀਵਾਰ,

*(ਪਿੱਠ-ਭੂਮੀ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ :)*

ਵਾ-ਵਰੋਲੇ ਵਿਚ ਦਿਸ਼ਾਵਾਂ—
ਘੁੰਮਣ, ਚੜ੍ਹਿਆ ਗਰਦ-ਗ਼ੁਬਾਰ।
ਕਿੱਥੇ, ਕਿਸ ਨੂੰ ਦਸਤਕ ਦੇਈਏ ???
ਹਰ ਇਕ ਦਰ, ਬਣਿਆਂ ਦੀਵਾਰ !

*(ਵਕਫ਼ਾ)*

**ਮੁਟਿਆਰ**

ਮਾਂ ਆਖੇ : ਘਰ, ਨਗਰ ਵਸੇਂਦਾ !
ਮਰਦ ਕਹੇ : ਇਸ ਥੇਹ ਦੀ ਨੀਂਹ 'ਤੇ,
ਸੱਜਰੇ ਸੁਪਨ ਨਾ ਸਕਾਂ ਉਸਾਰ !

*(ਕਵੀ ਆਪਣੀ ਮਨਬਚਨੀ ਜਾਰੀ ਰਖਦਾ ਹੈ।)*

**ਕਵੀ**

ਘੁੱਗ ਵਸਦਾ ਇਕ ਸ਼ਹਿਰ ਸੀ ਜਿੱਥੇ—
ਏਧਰ ਉੱਧਰ, ਜਿੱਧਰ ਵੇਖੋ,
ਕਦਮ ਕਦਮ 'ਤੇ ਬੰਦ ਗੁਫਾ।
ਹਰ ਪਾਸੇ ਤੋਂ ਪੱਥਰ ਡਿੱਗੇ,
ਹਰ ਦਰਵਾਜ਼ਾ ਬੰਦ ਪਿਆ।

ਜੰਗਲ ਦੇ ਵਿਚ ਰੁੱਖਾਂ ਵਾਂਗੂੰ,
ਕੋਲ ਕੋਲ ਹਨ, ਜੁਦਾ ਜੁਦਾ !

*(ਵਕਫ਼ਾ)*

ਬਿਜਲਾਣੂੰ ਖੇਡਾਂ ਦਾ ਮਾਲਕ,
ਹਰ ਬੱਚਾ, ਜਿਉਂ ਨਵਾਂ ਖੁਦਾ !

*(ਵਕਫ਼ਾ)*

ਫੌਸਟਰ ਘਰਾਂ 'ਚ ਟੀ.ਵੀ. ਮੂਹਰੇ,
ਬੈਠਾ ਹਰ ਇਕ ਚੂਹਾ ਜੀਕੂੰ,
ਆਪਣੇ ਅੰਦਰ ਫੁਦਕ ਰਿਹਾ !

*(ਵਕਫ਼ਾ)*

ਅਨੁਸ਼ਾਸਨ ਲਈ, ਲਾਕਾਨੂੰਨੀ—
ਦੀ ਨੀਤੀ, ਬਣ ਗਈ ਪਿੰਜਰਾ।

ਸੱਤਾ-ਧਾਰੀ, ਘੁੰਮਣ ਘੇਰੀ—
ਵਾਦ ਵਿਵਾਦ ਦੇ ਚੱਕਰ ਵਿਚ ਨੇ—
ਭਟਕੇ ਪੰਧ-ਵਿਖਾਊ, ਰਾਹ !

ਅਜਨਬੀਆਂ ਦੇ ਇਸ ਨਾਟਕ ਵਿਚ,
ਹਰ ਕੋਈ, ਕਿਸੇ ਦਾ ਹੈ ਕੁਝ ਲੱਗਦਾ !
ਅੰਨ੍ਹਾ, ਏਥੇ ਬੀਨ ਵਜਾਵੇ,
ਬੋਲਾ, ਪਰ ਕੁਝ ਸੁਣ ਨਹੀਂ ਸਕਦਾ !

*ਪਿੱਠ-ਭੂਮੀਂ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ :*

ਅਜਨਬੀਆਂ ਦੇ ਇਸ ਨਾਟਕ ਵਿਚ,
ਹਰ ਕੋਈ, ਕਿਸੇ ਦਾ ਹੈ ਕੁਝ ਲੱਗਦਾ !
ਅੰਨ੍ਹਾਂ, ਏਥੇ ਬੀਨ ਵਜਾਵੇ,
ਬੋਲਾ, ਪਰ ਕੁਝ ਸੁਣ ਨਹੀਂ ਸਕਦਾ !

*(ਵਕਫ਼ਾ)*



**ਮੁਟਿਆਰ**

ਕੌਣ ਗ਼ਲਤ ਤੇ ਠੀਕ ਕਯਾ ਹੈ ?
ਮਰਦ, ਮਾਂ, ਮੈਂ, ਹਉਮੈਂ ਸਾਡੀ ?
ਏਥੇ ਸਭ ਕੁਝ ਕੋਝਾ ਹੀ ਕਿ—
ਸੁੰਦਰ ਵੀ ਕੁਝ ਬਣ ਬਚਿਆ ਹੈ ?

*ਕਵੀ ਦਿਮਾਗ਼ ਉੱਤੇ ਜ਼ੋਰ ਦਿੰਦਾ ਹੈ, ਜਿਵੇਂ ਕੁਝ ਯਾਦ ਕਰਨ ਦਾ ਯਤਨ ਕਰ ਰਿਹਾ ਹੋਵੇ। ਸਹਿਵਨ ਹੀ ਉਸ ਦਾ ਹੱਥ ਮੁਟਿਆਰ ਦੇ ਮੋਢੇ ਉੱਤੇ ਟਿਕ ਜਾਂਦਾ ਹੈ। ਉਹ ਦੋਵੇਂ ਕੁਝ ਕਦਮ ਪੁੱਟਦੇ ਅਤੇ ਮੰਚ ਦੇ ਵਿਚਕਾਰ ਕਰ ਕੇ ਦਰਸ਼ਕਾਂ ਦੇ ਵਧੇਰੇ ਨਜ਼ਦੀਕ ਆ ਜਾਂਦੇ ਹਨ। ਜਾਪਦਾ ਹੈ ਜਿਵੇਂ ਕਵੀ ਇੱਕੋ ਸਮੇਂ ਆਪਣੇ ਆਪ, ਮੁਟਿਆਰ ਅਤੇ ਦਰਸ਼ਕਾਂ ਨੂੰ ਸੰਬੋਧਨ ਕਰ ਰਿਹਾ ਹੋਵੇ।*

**ਕਵੀ**

ਚਾਨਣ ਵਿਚ ਰੰਗਾਂ ਦਾ ਵਾਸਾ,
ਪੱਤੀਆਂ ਵਿਚ ਖ਼ੁਸ਼ਬੋਈ !
ਆਪਣੀ ਹਉਂ ਵਿਚ, ਆਪਣੀ ਵਿਥਿਆ,
ਹੋਂਦ ਅਸਾਡੀ ਹੋਈ !

ਸਾਗਰ, ਝੀਲਾਂ, ਨਦੀਆਂ, ਝਰਨੇਂ,
ਰੰਗ ਬਦਲਦੇ ਪ੍ਰਾਣੀ।
ਪ੍ਰਸੰਗਾਂ ਨਾਲ ਅਰਥ ਜੁੜੇ ਹਨ,
ਉਂਜ ਤਾਂ ਨਿਰਮਲ ਪਾਣੀ।

ਸਰ ਸਰ ਪੱਤਰ ਭਾਵ-ਪਰੁੱਤੇ,
ਸ਼ਬਦ ਵੀ ਸੀਮਤ ਵਾਣੀ;
ਉੱਚੀ ਸੋਚ ਤੇ ਗੁੰਝਲ ਅਰਥੀਂ,
ਉੱਤਮ ਹੈ ਨਿਰਵਾਣੀ !

ਪੱਧਰ ਭੋਂ, ਆਕਾਸ਼ ਬਿਲਡਿੰਗਾਂ,
ਸੜਕਾਂ ਦੀ ਤੰਦ ਤਾਣੀ ;
ਜਿੰਨੀ ਸੁਲਝੇ, ਉੱਨੀ ਉਲਝੇ,
ਸੱਭਿਅਤਾ : ਆਦਿ-ਕਹਾਣੀ !

*ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ :*

ਪੱਧਰ ਭੋਂ, ਆਕਾਸ਼ ਬਿਲਡਿੰਗਾਂ,
ਸੜਕਾਂ ਦੀ ਤੰਦ ਤਾਣੀ ;
ਜਿੰਨੀ ਸੁਲਝੇ, ਉੱਨੀ ਉਲਝੇ,
ਸੱਭਿਅਤਾ : ਆਦਿ-ਕਹਾਣੀ !

*(ਵਕਫ਼ਾ)*

ਚਿੜੀਆ ਘਰ ਵਿਚ ਸੀਲ ਜਾਨਵਰ,
ਮਾਨਵ ਅੰਦਰ ਗ਼ੁੱਸਾ !
ਵਣ ਦੀ ਅੱਗ, ਹਿੰਸਾ ਵਿਚ ਬਲਦਾ,
ਖ਼ੁੱਦ ਹੀ ਖ਼ੁੱਦ 'ਤੇ ਟੁੱਟਾ !

*ਇਸ ਸਮੇਂ ਮੰਚ ਉੱਤੇ ਮਰਦ ਪਰਵੇਸ਼ ਕਰਦਾ ਹੈ। ਕਵੀ ਆਪਣੀਂ ਮਨ-ਬਚਨੀ ਜਾਰੀ ਰੱਖਦਾ ਹੈ।*

ਪਾਰਦਰਸ਼ ਬੁੱਧੀ ਨੇ ਪਾਈ,
ਸੋਝੀ ਆਦਿ ਜੁਗਾਦੀ,
ਚਾਨਣ ਦੇ ਨਾਲ ਨ੍ਹੇਰਾ ਬੱਝਾ,
ਜਿਸਮਾਂ ਵਿਚ ਬਰਬਾਦੀ !

*-ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

ਦੇਸ਼ ਕਾਲ ਸੰਗ ਬੱਝਾ ਜੀਵਨ,
ਅਚਰਜ ਕਿਹਾ ਤਮਾਸ਼ਾ !
ਬ੍ਰਹਿਮੰਡ ਉੱਤੇ ਪ੍ਰਭੂਤਵ ਚਾਹਵੇ,
ਪਾਣੀ ਵਿਚ ਪਤਾਸ਼ਾ !

*ਇਸ ਸਮੇਂ ਮਰਦ ਕਵੀ ਦੇ ਸੱਜੇ ਪਾਸੇ ਪਹੁੰਚ ਚੁੱਕਾ ਹੁੰਦਾ ਹੈ। ਕਵੀ ਮਰਦ ਅਤੇ ਮੁਟਿਆਰ ਦੋਹਾਂ ਦੇ ਵਿਚਕਾਰ ਖੜੋਤਾ ਹੈ। ਮਰਦ ਕਵੀ ਨੂੰ ਸੰਬੋਧਨ ਕਰਦਾ ਹੈ।*

**ਮਰਦ**

ਬ੍ਰਹਿਮੰਡ ਦੀ ਨਹੀਂ, ਪਿੰਡ ਦੀ ਗੱਲ ਹੈ !

*(ਵਕਫ਼ਾ)*

*(ਮੁਟਿਆਰ ਅਤੇ ਕਵੀ ਦੋਵੇਂ ਉਸ ਵਲ ਵੇਖਦੇ ਹਨ।)*



ਸੱਭਿਅਤਾ 'ਤੇ ਸੋਕੇ ਦਾ ਮੌਸਮ,
ਜੀਵਨ ਜੀਕੂੰ ਵਾਂਗ ਉਜਾੜ !

**ਮੁਟਿਆਰ**

ਆਪੇ, ਆਪਣੇ ਲਈ ਦੀਵਾਰ !

*ਇਸ ਸਮੇਂ ਅਨੇਕ ਆਵਾਜ਼ਾਂ ਵਿਚ ਪਿੱਠ-ਭੂਮੀਂ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ।*

ਵਾਵਰੋਲੇ ਵਿਚ ਦਿਸ਼ਾਵਾਂ—
ਘੁੰਮਣ, ਚੜ੍ਹਿਆ ਗੁਰਦ ਗ਼ੁਬਾਰ !
ਕਿੱਥੇ, ਕਿਸ ਨੂੰ ਦਸਤਕ ਦੇਈਏ ???
ਹਰ ਇਕ ਦਰ, ਬਣਿਆਂ ਦੀਵਾਰ !

*ਕਵੀ, ਮੁਟਿਆਰ ਅਤੇ ਮਰਦ ਦੋਹਾਂ ਨੂੰ ਆਪਣੀਆਂ ਬਾਹਾਂ ਵਿਚ ਲੈ ਲੈਂਦਾ ਹੈ।*

**ਕਵੀ**

ਦਰ ਤਾਂ ਹੈ ਦੀਵਾਰ ਦੇ ਵਿਚ ਹੀ,
ਖੁੱਲ੍ਹਦਾ ਵੀ ਉਹ ਅੰਦਰ ਵੱਲ ਹੈ !

*(ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ।)*

ਦਰ ਤਾਂ ਹੈ ਦੀਵਾਰ ਦੇ ਵਿਚ ਹੀ,
ਖੁੱਲ੍ਹਦਾ ਵੀ ਉਹ ਅੰਦਰ ਵੱਲ ਹੈ !

*ਪ੍ਰਤੀਧੁਨੀਆਂ ਦੇ ਨਾਲ ਹੀ ਪਿੱਠ-ਭੂਮੀਂ ਦੇ ਪਰਦੇ ਉੱਤੇ ਕਵੀ ਦੀ ਕਵਿਤਾ ਦੀਆਂ ਇਹ ਤੁਕਾਂ ਮੋਟੇ, ਮੋਟੇ ਅੱਖਰਾਂ ਵਿਚ ਉੱਭਰਦੀਆਂ ਹਨ।*

ਪੱਧਰ ਭੋਂ, ਆਕਾਸ਼ ਬਿਲਡਿੰਗਾਂ,
ਸੜਕਾਂ ਦੀ ਤੰਦ ਤਾਣੀ ;
ਜਿੰਨੀ ਸੁਲਝੇ, ਉੱਨੀ ਉਲਝੇ,
ਸਭਿਅਤਾ : ਆਦਿ-ਕਹਾਣੀ !

## ਕਵੀ ਮੁਟਿਆਰ ਤੇ ਮਰਦ

ਬ੍ਰਹਿਮੰਡ ਦੀ ਨਹੀਂ, ਪਿੰਡ ਦੀ ਗੱਲ ਹੈ !
ਦਰ ਤਾਂ ਹੈ, ਦੀਵਾਰ ਦੇ ਵਿਚ ਹੀ,
ਖੁੱਲ੍ਹਦਾ ਵੀ, ਉਹ ਅੰਦਰ ਵੱਲ ਹੈ !

*ਪਿਛੋਕੜ 'ਚੋਂ ਪ੍ਰਤੀਧੁਨੀਆਂ ਲਗਾਤਾਰ ਉੱਚੀਆਂ ਹੋ ਰਹੀਆਂ ਹਨ ਅਤੇ ਮੰਚ ਦੀਆਂ ਰੌਸ਼ਨੀਆਂ ਮੱਧਮ।*

ਬ੍ਰਹਮੰਡ ਦੀ ਨਹੀਂ ਪਿੰਡ ਦੀ ਗੱਲ ਹੈ !
ਦਰ ਤਾਂ ਹੈ ਦੀਵਾਰ ਦੇ ਵਿਚ ਹੀ,
ਖੁੱਲ੍ਹਦਾ ਵੀ ਉਹ ਅੰਦਰ ਵੱਲ ਹੈ !

ਬ੍ਰਹਮੰਡ ਦੀ ਨਹੀਂ ਪਿੰਡ ਦੀ ਗੱਲ ਹੈ !
ਦਰ ਤਾਂ ਹੈ ਦੀਵਾਰ ਦੇ ਵਿਚ ਹੀ—
ਦਰ ਤਾਂ ਹੈ ਦੀਵਾਰ ਦੇ ਵਿਚ ਹੀ—
ਖੁੱਲ੍ਹਦਾ ਵੀ ਉਹ ਅੰਦਰ ਵੱਲ ਹੈ !

**–ਅਨ੍ਹੇਰਾ–**



## "ਦਰ ਦੀਵਾਰਾਂ" ਦੀ ਅੰਤਿਕਾ

# Dar Diwaran : A Plight of the new man

A Queer phenomenon has been witnessed in Punjabi writing of late. It has hardly a parallel in any of the other Indian languages. There are a number of Punjabis—Hindus, Muslims and Sikhs, both of Indian and Pakistani origin—domiciled abroad who write in Punjabi regularly. Amongh them, Ravindar Ravi and Ajaib Kamal, both highly talenated are more regular than others.

Ravindar Ravi is employed in Canada, Teacher by profession, keeps abreast of the waves of new writing abroad. Works are like a whiff of fresh air in the arid milieu of writinig back at home. Young with un-doubted promise experimentalist and avant-gardist by temperament.

Recently, Ravindra Ravi has produced 'Dar Diwaran' that he has styled as 'Kavya Natak'—a poetic play.

In his introduction to 'Dar Diwaran', the author talks about life in Canada where a man and a woman can live together without any formal marriage and also produce children under the common law. Not only this, he says that the institution of marriage is getting out of fashion in that country. The penchant for personal freedom is so aggressive that bonds of matrimony and even parenthood have ceased to have any meaning. There are broken homes and single parents families galore. Drug addiction is common and sex perversion, not excluding incest, is the order of the day.

With inflation rocketing sky high, both man and woman must work leaving children to fend for themselves. The young adults take to evil ways and are lost for good. All doors of hope seem to be shut to the modern man. Says Ravi—

Thal wich ghire qafle
wangoon
Wa warole wich dishawan
Ghuman chadya gard-gubar
Kithe, Kisnun dastak daiye,
Har ik dar banya diwar ?

According to the author, it is not only western society that is sold to Mammon, the immigrants are also embroiled in it, 'Dar Diwaran' purports to depict the plight of the new man. In the frightfult cavalcade of licentiousness the reader's only hope is 'Parcharak', the preacher, and to one's horror one finds in the end that he, too, had been a lover of both the leading lady and her mother at the same time. It is a grim picture, quite lurid at times, but one has, all the while, a happy aware-ness of the side on which the author's sympathies lie. He bemoans the modern man—

Eh kaisa aj da adami
Te kiste dosh dhare ?
Ehda marna jioonan abhinay
Eh nit he ves kare.
Kade jharnen wangoon wagda
Kade sivian wang bale.

With garish details of live sex on the stage, the playwright will have to wait long before he can find a producer or an audience in India for his frightfully bold writing, in case, of course, we are also fated to arrive where, according to the playwright, the West has already reached.

**-Kartar Singh Duggal**
Excerpt from : Two outsider Insiders
"The Tribune", 19.6.82



## Dar Diwaran : A play of light and shade

'Dar Diwaran' is a Poetic drama by Ravindar Ravi in Punjabi : published by Ravi Sahit Prakashan, Amirtsar : is a beautifully printed and bound book of 125 pages, priced at Rs. 30/-.

'Dar Diwaran' is a drama in 12 scenes and is rich in stage effects. It can be played successfully. Alternately the stage is well lighted, dim or dark. The spot light follows the actors or players and leaves them alone, concentrating on them the attention of the spectators, to the exclusion of accessories. The play of light and shade continues throughout the 12 scenes.

The players on the stage, exhibit striking postures like the poet alone or with a monkey, hippy boys and girls, men and women, mothers and daughters with husbands or lover-like fathers, gangs of couples in compromising embraces, cupid and psyche, a social reformer denouncing unabashed sexual demostrations, in see-through or picturesque costumes caped with drink and dance.

Apart from light and shade effects, the play abounds in sound effects also, Female voices are heard from behind stage. These are supplemented by whisperings in the dark of half a dozen couples, slapping or fumbling in disappointement or producing low sounds of gratification : The echoes of a small drum and of what is said, rebound from the horizon and haunt our ears weirdly.

The poetic drama implies that all the characters and their actors and actresses must speak like poets and act like poets in thythm, intonation and gestures, in a complex harmony. So there is a possibility of monotony and unnaturalness in dialogue and boredom in its effects. The act of group copulation on the stage though in the dark yet not in utter darkness, borders on obsecnity

which is prohibited. The Oedipus, like but deliberately acted fornication on the stage is equally undesirable. The dog-and-bitch relation witnessed in streets cannot add to the dignity of the stage which should rise above night club or bed performances.

The use of verse as a medium of drama is rought with risk, for, every actor can not possess the art of rhythmic speech. Further, it looks unnatural that every actor at every time should deliver himself poetically. When it is a long passage to deliver, the actor may faulter or trip up. Ravindar Ravi has already experimented with the medium in his drama 'Bimar Sadi'. This is his second attempt, not without success. It is hoped he would still do better.

**–ਡਾ. ਰੌਸ਼ਨ ਲਾਲ ਆਹੂਜਾ**
(Art of Living—82)
Amritsar, India



## ਦਰ ਦੀਵਾਰਾਂ : ਇਸ ਦਹਾਕੇ ਦੀ ਸਰਬੋਤਮ ਪੁਸਤਕ

'ਦਰ ਦੀਵਾਰਾਂ' ਰਵਿੰਦਰ ਰਵੀ ਦੁਆਰਾ ਰਚਿਤ ਕਾਵਿ-ਨਾਟਕ ਹੈ ਜਿਸ ਵਿਚ ਉਸ ਨੇ ਅਤੀ ਕਲਾਪੂਰਨ ਤੇ ਸੁਝਾਓਪੂਰਨ ਸ਼ਬਦਾਂ ਦੇ ਪ੍ਰਭਾਵਾਂ ਰਾਹੀਂ ਅਜੋਕੀ ਪੱਛਮੀ ਸਭਿਅਤਾ ਦੀ ਡਰਾਵਣੀ, ਪਰ ਸਹੀ, ਸਬਲ, ਸਜਗ ਤੇ ਸਜੀਵ ਤਸਵੀਰ ਆਪਣੇ ਪਾਠਕਾਂ ਦਰਸ਼ਕਾਂ ਦੇ ਸਾਹਮਣੇ ਪੇਸ਼ ਕੀਤੀ ਹੈ। ਜਿਵੇਂ ਉਸਨੇ ਚਿਤਰਿਆ ਹੈ, ਇਹ ਸਭਿਅਤਾ ਇੱਕਦਮ ਪੱਤਨਸ਼ੀਲ, ਦਿਸ਼ਾਹੀਣ, ਛਾਂ-ਹੀਣ ਤੇ ਸੰਬਲਹੀਣ ਬਣ ਚੁੱਕੀ ਹੈ ਤੇ ਇਹ ਵਿਨਾਸ਼ ਦੀ ਤਰਫ ਛਲਾਂਗਾਂ ਲਾ ਰਹੀ ਹੈ। ਰਵੀ ਦੀਆਂ ਕੀਮਤਾਂ ਕਦਰਾਂ ਭਾਰਤੀ ਹਨ ਤੇ ਇਸ ਕਾਵਿ-ਨਾਟਕ ਨੂੰ ਪੜ੍ਹਨ ਦੇ ਬਾਅਦ ਇੰਜ ਜਾਪਦਾ ਹੈ, ਜਿਵੇਂ ਭਾਰਤੀ ਦ੍ਰਿਸ਼ਟੀ ਨਾਲ ਪੱਛਮੀ ਸੱਭਿਅਤਾ ਉੱਤੇ ਇਕ ਪੈਨੀ, ਕਠੋਰ ਯਥਾਰਥਕ ਵਿਸ਼ਲੇਸ਼ਣਾਤਮਕ ਝਾਤ ਪਾਈ ਜਾ ਰਹੀ ਹੋਵੇ। ਇਸ ਸੱਭਿਅਤਾ ਵਿਚ ਕੋਈ ਵੀ ਅਜਿਹਾ ਸ਼ਕਤੀ ਤੰਤੂ ਨਜ਼ਰ ਨਹੀਂ ਆਉਂਦਾ ਜੋ ਇਸਨੂੰ ਵਿਨਾਸ਼ ਤੋਂ ਬਚਾ ਲਏ।

ਵਾਸਤਵ ਵਿਚ ਪੱਛਮੀ ਮਨੁੱਖ ਇਸ ਸੀਮਾ ਤਕ ਸੁਤੰਤਰਤਾਵਾਦੀ ਹੋ ਚੁਕਿਆ ਹੈ ਕਿ ਉਸ ਦਾ ਲਗਾਵ ਸਿਰਫ ਆਪਣੇ ਨਾਲ ਰਹਿ ਗਿਆ ਹੈ। ਰਵੀ ਨੂੰ ਜਾਪਦਾ ਹੈ ਕਿ ਜ਼ਿੰਦਗੀ ਕੋਲੋਂ ਅਰਥ, ਟੀਚੇ ਅਤੇ ਆਦਰਸ਼ ਖੁੱਸ ਚੁਕੇ ਹਨ। 'ਪੂਰਨ ਸੁਤੰਤਰਤਾ' ਦੀ ਇੱਛਾ ਨੇ ਸਾਨੂੰ ਵਣ ਵਿਚ ਖੜੇ ਰੁੱਖਾਂ ਵਾਂਗ ਕੋਲ ਕੋਲ ਪਰ ਫਿਰ ਵੀ ਇਕ ਦੂਜੇ ਤੋਂ ਕੋਹਾਂ ਦੂਰ ਖੜੀਆਂ ਇਕਾਈਆਂ ਦਾ ਰੂਪ ਦੇ ਦਿੱਤਾ ਹੈ—

ਜੰਗਲ ਦੇ ਵਿਚ ਰੁੱਖਾਂ ਵਾਂਗੂ,
ਕੋਲ ਕੋਲ ਹਨ, ਜੁਦਾ ਜੁਦਾ
ਇਸ ਨਗਰੀ ਰੁੱਖ ਹੈ, ਛਾਂ ਨਹੀਂ।

ਇਸ ਕਾਵਿ-ਨਾਟ ਵਿਚ ਦੋ ਪ੍ਰਮੁੱਖ ਸਿੰਬਲ (ਤਖਠਲਰ;) ਹਨ ਦਰ ਤੇ ਦੀਵਾਰਾਂ। ਰਵੀ ਦੀ ਸਿਰਜਣਾਤਮਕ ਸ਼ਕਤੀ ਦਾ ਅੰਦਾਜ਼ਾ ਲਾਉਣਾ ਜ਼ਰੂਰੀ ਹੋ ਜਾਂਦਾ ਹੈ ਕਿ ਅਸੀਂ ਵੇਖੀਏ ਕਿ ਕਿਸ ਕਲਾਤਮਕ ਰੁਚੀ ਤੇ ਸਲੀਕੇ ਨਾਲ ਉਸਨੇ

